# ਤੁਹਾਡਾ ਪੰਨਾ

ਮਾਸਿਕ 'ਵਰਿਆਮ' ਦਾ ਮਾਰਚ/1976 ਅੰਕ ਮਿਲਿਆ। ਦਿੱਖ ਅਤੇ ਮਸਾਲਾ ਵੇਖ ਕੇ ਚਿੱਤ ਆਨੰਦ ਪ੍ਰਸੰਨ ਹੋ ਗਿਆ। ਕਾਫ਼ੀ ਉੱਚ ਪਾਏ ਦੀਆਂ ਰਚਨਾਵਾਂ ਪੜ੍ਹ ਕੇ ਗਿਆਨ 'ਚ ਵੀ ਵਾਧਾ ਹੋਇਐ

'ਇਨਕਲਾਬ ਦਾ ਰਾਹੀ' ਚੰਗਾ ਲੇਖ ਹੈ ਜਿਸ ਵਿਚ ਭਗਤ ਸਿੰਘ ਦੀ ਰੂਹ ਦੇ ਦਰਸ਼ਨ ਹੁੰਦੇ ਹਨ !

'ਇਕ ਸਿਆਲੀ ਸ਼ਾਮ' ਪ੍ਰਕਾਸ਼ ਚਿੱਤਰਕਾਰ ਦੀ ਵਧੀਆ ਕਹਾਣੀ ਹੈ ਜਿਸ ਵਿਚ ਮਜ਼ਦੂਰੀ ਫੁੱਟ ਫੁੱਟ ਕੇ ਸਾਹਮਣੇ ਆਈ ਹੈ !

ਹੋਲੀ ਅਤੇ ਅੰਗੋਲਾ ਬਾਰੇ ਲੇਖਾਂ ਵਿਚੋਂ ਕਾਫ਼ੀ ਜਾਣਕਾਰੀ ਵਾਲੀਆਂ ਗੱਲਾਂ ਦਾ ਪਤਾ ਲਗਦਾ ਹੈ !

ਘੁੰਤਰਾਂ : 'ਮੈਂ ਧਰਮਰਾਜ ਨੂੰ ਮਿਲਣੈ' ਦਲਬੀਰ ਦੇ ਇਕ ਚੰਗੇ ਵਿਅੰਗ ਦਾ ਨਮੂਨਾ ਹੈ।

'ਮੇਰਾ ਦਾਗਿਸਤਾਨ' ਚੰਗੀ ਵਾਰਤਕ ਦਾ ਵਧੀਆ ਨਮੂਨਾ ਹੈ ਜਿਸ ਤੇ ਰੂਸ ਹੀ ਨਹੀਂ ਸਾਰੀ ਦੁਨੀਆਂ ਮਾਣ ਕਰ ਸਕਦੀ ਹੈ !

ਕਵਿਤਾਵਾਂ ਵਿਚੋਂ ਸਰਵਣ ਰਾਹੀ, ਫ਼ਕੀਰ ਚੰਦ ਤੁਲੀ ਨੰਬਰ ਲੈ ਗਏ ਹਨ !

ਆਸ ਹੈ ਆਗਾਮੀ ਅੰਕਾਂ ਵਿਚ ਵੀ ਅਜਿਹਾ ਹੀ ਸਤਰ ਕਾਇਮ ਰੱਖੋਗੇ।

ਕੇ: ਐਲ: ਗਰਗ

ਮੋਗਾ — ਐਮ: ਏ:

---

'ਵਰਿਆਮ' ਦੇ ਪਿਛਲੇ ਪੰਜ ਅੰਕ ਮੈਂ ਪੜ੍ਹੇ ਨੇ ਵੱਖ ਵੱਖ ਰੰਗਾਂ ਦੇ ਆਰਟੀਕਲ ਇਕੱਠੇ ਕਰਕੇ ਛਾਪ ਸਕਣੇ ਵਾਕਈ ਤੁਹਾਡੀ ਪ੍ਰਾਪਤੀ ਹੈ।

ਇਹਨਾਂ ਪਰਚਿਆਂ ਵਿਚ 'ਦਲਬੀਰ' ਤੇ 'ਬਲਜੀਤ' ਪੰਨੂੰ ਦੇ ਆਰਟੀਕਲ ਭਾਵੇਂ ਨਵਾਂ-ਜ਼ਮਾਨਾਂ ਟਾਈਪ ਹੀ ਸਨ ਪਰ ਤੁਹਾਡੇ ਪਰਚੇ ਵਿਚ ਵੇਖ ਕੇ ਖੁਸ਼ ਹੋਇਆਂ ਬਿਨਾਂ ਨਹੀਂ ਰਿਹਾ ਜਾ ਸਕਦਾ।

ਇਕ ਨਾਮਧਾਰੀ ਸੱਜਨ ਨੂੰ 'ਦਰਦ ਦਾ ਰਿਸ਼ਤਾ' ਕਹਾਣੀ ਤੁਹਾਡੇ ਪਰਚੇ 'ਚ ਛਪਣ ਤੇ ਇਤਰਾਜ਼ ਹੋਇਆ ਹੈ—ਉਹਨਾਂ ਨੂੰ ਆਪਣੀ ਦ੍ਰਿਸ਼ਟੀ ਵਿਸ਼ਾਲ ਕਰਨੀ ਚਾਹੀਦੀ ਹੈ। ਪਦਾਰਥਕ ਸਮੇਂ ਵਿਚ ਰਹਿ ਰਹੇ ਕਿਸੇ ਵੀ ਆਦਮੀ ਪਾਸੋਂ ਇੰਜ ਦੀ ਭਾਵੁਕ ਸਟੇਟਮੈਂਟ ਦੀ ਆਸ ਨਹੀਂ ਰੱਖੀ ਜਾ ਸਕਦੀ।

'ਪ੍ਰੀਤਮ ਸਿੰਘ ਕਵੀ ਜੀ ਦੀ ਕਲਮ ਬੜੀ ਰਵਾਂ ਹੈ— ਇਨ੍ਹਾਂ ਤੋਂ ਵਡੇਰਾ ਕੁਛ ਲਿਖਵਾਇਆ ਕਰੋ।

ਬਾਕੀ ਹੋਰ ਕਿਹੜੀਆਂ ਸੇਵਾਵਾਂ ਪੇਸ਼ ਕਰਾਂ ਜੋ ਕਰ ਸਕਦਾ ਵਾਂ - ਜੇ ਕਦੀ ਕੁਝ ਕੰਮ ਦਾ ਲਿਖ ਸਕਿਆ ਤਾਂ ਜ਼ਰੂਰ ਭੇਜਾਂਗਾ।

ਲੁਧਿਆਣਾ। — ਗੁਰਭਜਨ ਗਿਲ

---

ਵਰਿਆਮ ਦੇ ਸਾਰੇ ਅੰਕ ਗਹੁ ਨਾਲ ਪੜ੍ਹੇ ਹਨ। ਉਦਮ ਬਹੁਤ ਸ਼ਲਾਘਾ ਯੋਗ ਹੈ ਅਤੇ ਹਰ ਅੰਕ ਪਿਛਲੇਰੇ ਅੰਕ ਨਾਲੋਂ ਵਧੀਆ ਦਿਖ ਵਾਲਾ ਅਤੇ ਸਮਗਰੀ ਵਾਲਾ ਹੁੰਦਾ ਹੈ। ਮਾਰਚ ਅੰਕ ਵਿਚ ਛੋਟੀਆਂ ਕਹਾਣੀਆਂ ਦੇ ਕੇ ਰੋਚਕਤਾ ਵਧਾਈ ਗਈ ਹੈ। 'ਬਦਲਦਾ ਦ੍ਰਿਸ਼ਟੀਕੋਣ' ਇਕ ਉਚ ਪਾਏ ਦੀ ਕਹਾਣੀ ਹੈ। ਜੇ ਏਸੇ ਚਾਲ ਚਲਦੇ ਗਏ ਤਾਂ ਵਰਿਆਮ ਪੰਜਾਬੀ ਦੇ ਬਹੁਤ ਉਘੇ ਪਰਚਿਆਂ ਦੀ ਸਫ਼ ਵਿਚ ਖਲੋ ਸਕੇਗਾ—ਕੁਝ ਹੋਰ ਵਧੀਆ ਕਹਾਣੀਆਂ ਅਤੇ ਸਾਹਿਤਕ ਆਲੋਚਨਾ ਦਾ ਸਿਲਸਲਾ ਜਾਰੀ ਕਰੋ।

ਬਠਿੰਡਾ — ਪਰੇਮਪਾਲ

---

'ਵਰਿਆਮ' ਵਿਚ ਵਰਿਆਮ ਸਾਹਿਤ ਪੜ੍ਹ ਕੇ ਖੁਸ਼ੀ ਹੋ ਰਹੀ ਹੈ। ਆਪਣੇ ਇਸੇ ਆਕਾਰ ਇਕ ਹੀ ਬਹੁ ਪਖੀ ਵਾਕਫੀਅਤ ਦੇ ਕੇ ਪਾਠਕਾਂ ਨੂੰ ਸੁਥਰਾ ਮੈਟਰ ਦਿਤਾ ਜਾ ਰਿਹਾ ਹੈ। ਤੁਹਾਡੇ ਟਾਈਟਲਾਂ ਦੀ ਛਪਾਈ ਬਹੁਤ ਵਧੀਆ ਹੈ। ਵਰਿਆਮ ਸ਼ਾਇਦ ਪੰਜਾਬੀ ਦਾ ਇਕੋ ਇਕ ਪਰਚਾ ਹੈ ਜੋ ਸੰਗੀਤ ਬਾਰੇ ਲਗਾਤਾਰ ਫੀਚਰ ਦੇ ਰਿਹਾ ਹੈ। ਖੇਡਾਂ ਦਾ ਕਾਲਮ ਦਿਲਚਸਪ ਹੈ ਪਰ ਅੰਗਰੇਜ਼ੀ ਦੇ ਸ਼ਬਦ ਚੁਭਦੇ ਹਨ।

ਮੁਜ਼ਫਰ ਨਗਰ — ਕਿਰਪਾਲ ਸਿੰਘ ਬੀਰ

ਬਾਕੀ : ਆਖੀਰ ਟਾਈਟਲ ਦੇ ਅੰਦਰ)

# * ਪੰਜਾਬ *

## ਦੂਜੇ ਰਾਜਾਂ ਨਾਲੋਂ ਕਈ ਪਖਾਂ ਵਿਚ ਅਗੇ ਹੈ...

- ਪੰਜਾਬ ਕਣਕ ਦੀ 2216 ਕਿਲੋਗਰਾਮ ਪ੍ਰਤੀ ਹੈਕਟੇਅਰ (ਲੁਧਿਆਣਾ ਜ਼ਿਲਾ ਵਿਚ 2920 ਕਿਲੋ ਪ੍ਰਤੀ ਹੈਕਟੇਅਰ) ਔਸਤ ਉਪਜ ਨਾਲ ਸਾਰੇ ਦੇਸ਼ ਚੋਂ ਉਪਰ ਹੈ। ਕੌਮੀ ਔਸਤ (1973-74) 1158 ਕਿਲੋ ਪ੍ਰਤੀ ਹੈਕਟੇਅਰ ਹੈ।
- ਪੰਜਾਬ ਵਿਚ ਜੀਅ ਪ੍ਰਤੀ ਆਮਦਨ 1370 ਰੁਪਏ ਹੈ ਜਦ ਕਿ ਕੌਮੀ ਔਸਤ 850 ਰੁਪਏ ਹੈ।
- ਪੰਜਾਬ ਰਾਜ ਦੇ ਕੁਲ ਖੇਤਰਫਲ ਦਾ 86 ਪ੍ਰਤੀਸ਼ਤ ਵਾਹੀ ਅਧੀਨ ਹੈ। ਸਰਬ ਭਾਰਤ ਔਸਤ 43 ਪ੍ਰਤੀਸ਼ਤ ਹੈ।
- ਪੰਜਾਬ ਵਿਚ 50,000 ਦੇ ਕਰੀਬ ਟਰੈਕਟਰ ਹਨ। ਏਨੇ ਟਰੈਕਟਰ ਦੇਸ਼ ਦੇ ਹੋਰ ਕਿਸੇ ਰਾਜ ਵਿਚ ਨਹੀਂ।
- ਪੰਜਾਬ ਵਿਚ 40272 ਛੋਟੀਆਂ ਸਨਅਤਾਂ ਦੇ ਯੂਨਿਟ ਹਨ—ਔਸਤਨ 3 ਯੂਨਿਟ, ਪ੍ਰਤੀ ਹਜ਼ਾਰ ਵਸੋਂ।
- ਪੰਜਾਬ ਅੰਦਰ ਦੁਧ ਦੀ ਔਸਤ ਉਪਜ ਦੇਸ਼ ਵਿਚ ਸਭ ਤੋਂ ਵਧ ਹੈ (4.31 ਕਿਲੋ ਰੋਜ਼ਾਨਾ ਪ੍ਰਤੀ ਮੱਝ)। ਜੀਅ ਪ੍ਰਤੀ ਦੁੱਧ ਤੇ ਦੁੱਧ ਦੀਆਂ ਵਸਤਾਂ ਦੀ ਖ਼ੱਪਤ ਪੰਜਾਬ ਵਿਚ ਰੋਜ਼ਾਨਾ 443 ਗਰਾਮ ਹੈ, ਜਦੋਂ ਕਿ ਸਾਰੇ ਭਾਰਤ ਦੀ ਔਸਤ 112 ਗਰਾਮ ਰੋਜ਼ਾਨਾ ਹੈ।
- ਪੰਜਾਬ ਵਿਚ ਸਭ ਤੋਂ ਵਧ ਸੜਕਾਂ ਹਨ—100 ਵਰਗ ਕਿਲੋਮੀਟਰ ਰਕਬੇ ਪਿਛੇ 48 ਕਿਲੋਮੀਟਰ ਸੜਕਾਂ।
- ਪੰਜਾਬ ਖੇਡਾਂ ਵਿਚ ਸਭ ਤੋਂ ਅਗੇ ਹੈ। ਇਹ ਭਾਰਤ ਦਾ ਪਹਿਲਾ ਅਜਿਹਾ ਰਾਜ ਹੈ ਜਿਸ ਨੇ ਖੇਡਾਂ ਨੂੰ ਸਕੂਲ ਵਿਚ ਲਾਜ਼ਮੀ ਮਜ਼ਮੂਨ ਬਣਾ ਦਿਤਾ ਹੈ।
- ਇਹ ਪਹਿਲਾ ਅਜਿਹਾ ਰਾਜ ਹੈ ਜਿਸ ਵਿਚ ਮੈਡੀਕਲ ਮੰਥਨ ਕੀਤਾ ਗਿਆ।
- ਇਹ ਪਹਿਲਾ ਅਜਿਹਾ ਰਾਜ ਹੈ ਜਿਸ ਵਿਚ ਕਿਸਾਨਾਂ ਲਈ ਪਾਸਬੁਕ ਸਿਸਟਮ ਲਾਗੂ ਕੀਤਾ ਗਿਆ ਹੈ।
- ਪੰਜਾਬ ਵਿਚ ਔਸਤ ਉਮਰ ਦੇਸ਼ ਵਿਚ ਸਭ ਤੋਂ ਵਧ ਹੈ—ਮਰਦਾਂ ਦੀ ਔਸਤ ਉਮਰ 63.5 ਸਾਲ ਤੇ ਇਸਤ੍ਰੀਆਂ ਦੀ 58.6 ਸਾਲ। ਕੌਮੀ ਔਸਤ ਮਰਦਾਂ ਲਈ 53.2 ਤੇ ਇਸਤ੍ਰੀਆਂ ਲਈ 51.9 ਸਾਲ ਹੈ।
- ਰਸਾਇਣਕ ਖਾਦ ਦੀ ਪੰਜਾਬ ਵਿਚ ਵਰਤੋਂ ਦੀ ਔਸਤ 58.7 ਕਿਲੋਗਰਾਮ ਪ੍ਰਤੀ ਹੈਕਟੇਅਰ ਹੈ, ਜਦੋਂ ਕਿ ਸਾਰੇ ਦੇਸ਼ ਦੀ ਇਹ ਔਸਤ 16.9 ਕਿਲੋਗਰਾਮ ਫ਼ੀ ਹੈਕਟੇਅਰ ਹੈ।
- ਖੇਤੀ ਮਜ਼ਦੂਰਾਂ ਦੀ ਦਿਹਾੜੀ ਪੰਜਾਬ ਅੰਦਰ ਦੇਸ਼ ਵਿਚ ਸਭ ਤੋਂ ਵਧ ਹੈ (7.70 ਰੁਪਏ ਦਿਹਾੜੀ ਰੋਟੀ ਬਿਨਾ, ਤੇ 5.65 ਰੁਪਏ ਦਿਹਾੜ ਰੋਟੀ ਸਮੇਤ)।

P. R. D. (Disp) CW 81/76

ਮਾਸਕ

# ਵਰਿਆਮ

ਅਪਰੈਲ, ਮਈ 1976

ਜਿਲਦ ਨੰ: 1 ਅੰਕ ਨੰ: 6. 7

ਪ੍ਰਕਾਸ਼ਨ ਮਿਤੀ : 30 ਅਪਰੈਲ 1976

ਸੰਪਾਦਕ : ਜਗਦੀਸ਼ ਸਿੰਘ
ਮੁਲ ਪ੍ਰਤੀ ਕਾਪੀ : 1 ਰੁਪਿਆ
ਚੰਦਾ ਸਾਲਾਨਾ : 12 ਰੁਪਏ
ਲਾਈਫ ਮੈਂਬਰਸ਼ਿਪ : 200 ਰੁਪਏ

ਚਿੱਠੀ ਪੱਤਰ ਦਾ ਐਡਰੇਸ
ਸੰਪਾਦਕ/ਮੈਨੇਜਰ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001.

ਨੰ : ਪੰਨਾ

# ਖੂਨੀ ਸਾਕੇ ਦਾ ਇਤਹਾਸਕ ਪਿਛੋਕੜ

ਬਲਬੀਰ ਸਿੰਘ ਸੰਧੂ

ਜਲ੍ਹਿਆਂ ਵਾਲੇ ਬਾਗ ਦੀ ਖੂਨੀ ਘਟਨਾ, ਸਹਿਵਣ ਤੇ ਅਣਜਾਣੇ ਵਿੱਚ ਇਕ ਥਾਂ ਜੁੜ ਬੈਠੇ ਲੋਕ ਸਮੂਹ ਦੇ ਵਕਤੀ ਜੋਸ਼ ਜਾਂ ਦੋ'ਹ ਚੌ'ਹ ਅੰਗ੍ਰੇਜ਼ ਹਾਕਮਾਂ ਦੇ ਨਿੱਜੀ ਫੈਸਲੇ 'ਚੋਂ ਅਚਨਚੇਤ ਰੂਪ 'ਚ ਉਭਰੀ ਘਟਨਾ ਨਹੀਂ ਸੀ। ਸਗੋਂ ਇਸ ਇਤਹਾਸਕ ਖੂਨੀ ਸਾਕੇ ਦਾ ਜਨਮ, ਆਪਣੀ ਆਪਣੀ ਥਾਂ ਉਪਰ ਆਪਣੇ ਆਪਣੇ ਢੰਗ ਨਾਲ ਕੰਮ ਕਰ ਰਹੇ, ਵੱਖ ਵੱਖ ਪੱਖਾਂ ਦੇ ਆਪਸੀ ਨੀਤੀ-ਵਿਦਰੋਹ 'ਚੋਂ ਹੋਇਆ ਸੀ।


ਲਖਕ

ਇਹ ਦੋ ਪੱਖ ਸਨ—ਅੰਗਰੇਜ਼ ਸਾਮਰਾਜ, ਜੋ ਭਾਰਤੀਆਂ ਉਪੱਤ ਰਾਜ ਕਰਨਾ ਆਪਣਾ ਹੱਕ ਸਮਝਦਾ ਸੀ, ਤੇ ਦੂਸਰਾ ਪੱਖ ਸੀ ਭਾਰਤੀ ਲੋਕਾਂ ਦਾ, ਜੋ ਆਜ਼ਾਦੀ ਲਈ ਘੋਲ ਕਰਨਾ ਆਪਣੇ ਜੀਵਨ ਦਾ ਸਭ ਤੋਂ ਮੁਖ ਕਰਤਵ ਸਮਝਦੇ ਸਨ।

ਭਾਰਤੀ ਲੋਕਾਂ ਨੇ 1857 ਦੇ ਗਦਰ ਦੇ ਵਾਪਰਨ ਅਤੇ ਪੰਜਾਬ ਵਿੱਚ ਨਾਮਧਾਰੀ ਲਹਿਰ ਦੇ ਉਭਰਨ ਤੋਂ ਬਾਅਦ, ਸਮਾਜ ਦੇ ਵੱਖ ਵੱਖ ਖੇਤਰਾਂ ਵਿੱਚ ਸ਼ਹਿਰੀ ਹੱਕਾਂ ਦੀ ਪ੍ਰਾਪਤੀ ਲਈ ਦੂਰ ਰਸ ਨਤੀਜਿਆਂ ਦੀ ਲਖਾਇਕ ਜਦੋ ਜਹਿਦ ਅਰੰਭ ਦਿੱਤੀ ਸੀ। ਇਸੇ ਤਰ੍ਹਾਂ ਦੂਸਰੇ ਪਾਸੇ ਅੰਗਰੇਜ਼ ਸਰਕਾਰ ਨੇ ਭਾਰਤ ਵਰਸ਼ ਦੇ ਲੋਕਾਂ ਅੰਦਰ ਸ਼ਹਿਰੀ ਹਕਾਂ ਤੇ ਆਜ਼ਾਦੀ ਲਈ ਪੈਦਾ ਹੋ ਰਹੇ ਅਹਿਸਾਸ ਨੂੰ ਸੱਟ ਮਾਰਨ ਲਈ ਲੋਕ ਸ਼ਕਤੀ ਨੂੰ ਸੰਗਠਤ ਹੋਣ ਤੋਂ ਰੋਕਣ ਲਈ ਮਜ਼ਬੀ ਤਫਰਕਾਤ ਨੂੰ ਹਵਾ ਦੇਣੀ ਸ਼ੁਰੂ ਕਰ ਦਿੱਤੀ ਸੀ।

ਸਨ 1892 ਦੇ ਕੌਂਸਲ ਐਕਟ ਰਾਹੀਂ ਅੰਗਰੇਜ਼ ਸਰਕਾਰ ਨੇ ਕੁਝ ਕੁ ਸੁਧਾਰਕ ਰੁਚੀਆਂ ਦਾ ਵਿਖਾਵਾ ਕਰਕੇ ਭਾਰਤੀ ਲੋਕਾਂ ਨੂੰ ਧਰਵਾਸ ਦੇਣ ਦਾ ਯਤਨ ਕੀਤਾ ਸੀ। ਪਰ ਇਸ ਐਕਟ ਰਾਹੀਂ ਭਾਰਤੀ ਲੋਕਾਂ ਦੇ ਸਮਾਜਕ ਜੀਵਨ ਵਿੱਚ ਸੁਧਾਰ ਲਿਆਉਣ ਦਾ ਇਹ ਯਤਨ ਆਮ ਲੋਕਾਂ ਅੰਦਰ ਆਰਥਕ ਸੰਕਟ ਕਾਰਨ ਵਧ ਰਹੀ ਨਰਾਸ਼ਾ ਨੂੰ ਫੈਲਣ ਤੋਂ ਰੋਕ ਨਾ ਸਕਿਆ। ਕਿਉਂਕਿ ਇਹਨਾ ਵਖਾਵੇ ਦੇ ਸੁਧਾਰਾਂ ਨਾਲ, ਨਾ ਤਾਂ ਭਾਰਤੀ ਲੋਕਾਂ ਦੀ ਰਾਜਸੀ ਦਸ਼ਾ ਹੀ ਸੁਧਰਦੀ ਸੀ ਤੇ ਨਾ ਹੀ ਆਰਥਕ। ਵੱਖ ਵੱਖ ਮਜ਼ਬਾਂ ਧਰਮਾਂ ਦੇ ਲੋਕਾਂ ਨੂੰ ਜੋਹੜੇ ਬੁਹੜੇ ਬਹੁਤ ਹੱਕ, ਕੇਂਦਰੀ ਵਿਧਾਨ ਪ੍ਰੀਸ਼ਦ ਤੇ ਪ੍ਰਾਂਤਕ ਪ੍ਰੀਸ਼ਦਾਂ ਵਿੱਚ ਦਿੱਤੇ ਜਾਣ ਦਾ ਭੁਲੇਖਾ ਪਾਇਆ ਗਿਆ ਸੀ ਉਹਨਾ ਉਪੱਰ ਵੀ ਸਰਕਾਰੀ ਬਹੁ ਮੱਤ ਦਾ ਪ੍ਰਭਾਵ ਸਪਸ਼ਟ ਰੂਪ ਵਿੱਚ ਕਾਇਮ ਰੱਖਿਆ ਗਿਆ ਸੀ। ਇਥੋਂ ਤੱਕ ਕਿ ਇਹਨਾਂ ਪ੍ਰੀਸ਼ਦਾਂ ਲਈ ਜਿਹੜੇ ਮੈਂਬਰ ਚੁਣੇ ਵੀ ਜਾਂਦੇ ਸਨ ਉਹ ਵੀ ਯੂਨੀਵਰਸਟੀਆਂ, ਨਗਰ ਪਾਲਕਾਵਾਂ ਤੇ ਚੈਂਬਰ ਆਫ ਕਾਮਰਸ ਆਦਿ ਰਾਹੀਂ ਹੀ ਚੁਣੇ ਜਾਂਦੇ ਸਨ।

ਕਾਂਗਰਸ ਜਥੇਬੰਦੀ ਨੇ ਭਾਵੇਂ ਆਪਣੀ ਸੁਧਾਰਵਾਦੀ ਨੀਤੀ ਦੇ ਅਧਾਰ ਉਪੱਰ ਅੰਗਰੇਜ਼ ਸਰਕਾਰ ਪਾਸੋਂ ਸਮੇਂ ਸਮੇਂ ਪ੍ਰੀਸ਼ਦਾਂ ਵਿੱਚ ਮੈਂਬਰਾਂ ਦੀ ਗਿਣਤੀ 'ਚ ਵਾਧੇ, ਵਧੇਰੇ ਅਧਿਕਾਰਾਂ ਅਤੇ ਨਿਆਇ ਸੁਧਾਰਾਂ ਤੋਂ ਛੁਟ ਇੰਡੀਅਨ ਸਰਵਸ ਦੀਆਂ ਪ੍ਰੀਖਿਆਵਾਂ ਭਾਰਤਵਰਸ਼ ਦੇ ਅੰਦਰ ਹੀ ਕਰਵਾਉਣ ਦੀਆਂ ਮੰਗਾਂ ਮੰਗੀਆਂ ਸਨ ; । ਪਰ ਸਰਕਾਰ ਨੇ ਕਾਂਗਰਸ ਦੀਆਂ ਇਹਨਾ ਸਧਾਰਨ ਮੰਗਾਂ ਨੂੰ ਪੂਰਿਆਂ ਕਰਨ

ਵੱਲ ਉੱਕਾ ਹੀ ਧਿਆਨ ਨਾ ਦਿੱਤਾ। ਜਿਸ ਕਰਕੇ ਕਾਂਗਰਸ ਜਥੇਬੰਦੀ ਅੰਦਰ ਇਕ ਐਸਾ ਧੜਾ ਪੈਦਾ ਹੋਣਾ ਸ਼ੁਰੂ ਹੋ ਗਿਆ ਜਿਸ ਨੂੰ ਉਗਰਵਾਦੀ (Extremist) ਧੜਾ ਕਿਹਾ ਜਾਣ ਲੱਗ ਪਿਆ। ਇਸ ਧੜੇ ਦੇ ਜਨਮ ਦਾਤਾ ਸਨ ਸ੍ਰੀ ਲੋਕਮਾਨਯ ਤਿਲਕ ਤੇ ਵਿਪਿਨ ਚੰਦਰ ਪਾਲ ਆਦਿ ਨੇਤਾ; ਜਿੰਨ੍ਹਾਂ ਨੇ ਈ: 1906 ਤੋਂ ਪਿਛੋਂ ਆਮ ਲੋਕਾਂ ਵਿੱਚ ਅੰਗਰੇਜ਼ਾਂ ਵਿਰੁਧ ਸਿੱਧੇ ਤੌਰ ਤੇ ਬਗਾਵਤ ਦੀ ਚਿਣਗ ਸੁੱਟ ਦਿੱਤੀ।

ਇਹ ਧੜਾ ਆਪਣੇ ਅੰਦਰ ਐਸੇ ਇਨਕਲਾਬੀ ਵਿਚਾਰ ਰੱਖਦਾ ਸੀ ਜਿੰਨ੍ਹਾਂ ਦੇ ਆਧਾਰ ਉਪਰ ਪੂਰਨ ਸਵਰਾਜ ਦੀ ਪ੍ਰਾਪਤੀ ਲਈ ਹੀ ਨਾਅਰਾ ਲਾਇਆ ਜਾਂਦਾ ਸੀ।

ਸ੍ਰੀ ਅਰਵਿੰਦ ਘੋਸ਼ ਨੇ ਤਾਂ ਇੱਥੋਂ ਤਕ ਕਹਿ ਦਿੱਤਾ ਕਿ, "ਸੁਤੰਤਰਤਾ ਸਾਡੇ ਜੀਵਨ ਦਾ ਮਨੋਰਥ ਹੈ, ......... ਰਾਸ਼ਟਰੀਅਤਾ ਇਕ ਧਰਮ ਹੈ ਤੇ ਉਹ ਰੱਬੀ ਦੇਣ ਹੈ।"

ਇਸੇ ਤਰ੍ਹਾਂ ਸ੍ਰੀ ਬੰਕਿਮ ਚੰਦਰ ਚੈਟਰ ਜੀ ਨੇ ਆਪਣੀ ਪੁਸਤਕ 'ਅਨੰਦ ਮਠ' ਰਾਹੀਂ ਸਮੁੱਚੀ ਭਾਰਤੀ ਕੌਮ ਨੂੰ 'ਬੰਦੇ ਮਾਤਰੰਮ' ਦਾ ਕੌਮੀ ਨਾਅਰਾ ਤੇ ਕੌਮੀ ਗੀਤ ਦਿੱਤਾ।

ਸ੍ਰੀ ਲੋਕਮਾਨਯ ਤਿਲਕ ਨੇ ਤਾਂ ਵਿਦੇਸ਼ੀ ਹਕੂਮਤ ਨੂੰ ਭਾਰਤ ਲਈ ਇਕ ਸਰਾਪ ਦੱਸਿਆ। ਉਹਨਾਂ ਨੇ ਸਪਸ਼ਟ ਸ਼ਬਦਾਂ ਵਿੱਚ ਥਾਂ ਥਾਂ ਉਪਰ ਜਾ ਕੇ ਐਲਾਨ ਕੀਤਾ ਕਿ ਦੇਸ਼ ਭਰ ਵਿੱਚ ਨੌਕਰਸ਼ਾਹੀ ਨੂੰ ਦਬਾਉਣ ਲਈ ਤੇ ਉਸ ਨੂੰ ਖਤਮ ਕਰਨ ਲਈ ਸਾਨੂੰ ਭਾਰਤੀਆਂ ਨੂੰ ਇਕ ਪ੍ਰਭਾਵਸ਼ਾਲੀ ਅੰਦੋਲਨ ਕਰਨਾ ਹੀ ਪਵੇਗਾ।

ਉਸ ਸਮੇਂ ਦੇ ਗਰਮ ਖਿਆਲੀਏ ਕਾਂਗਰਸੀਆਂ ਦੇ ਇਕ ਹੋਰ ਪ੍ਰਸਿਧ ਨੇਤਾ ਸ੍ਰੀ ਵਿਪਨ ਚੰਦਰ ਪਾਲ ਤਾਂ ਅਧੀਰਾਜ ਸਥਿਤੀ ਵਿੱਚ ਉੱਕਾ ਹੀ ਵਿਸ਼ਵਾਸ ਨਹੀਂ ਸਨ ਰੱਖਦੇ। ਸਗੋਂ ਉਹ ਤਾਂ ਪੂਰਨ ਸਵਰਾਜ ਦੇ ਹੱਕ ਵਿੱਚ ਸਨ। ਇਸੇ ਲਈ ਹੀ ਸ੍ਰੀ ਤਿਲਕ ਤੇ ਵਿਪਨ ਚੰਦਰ ਪਾਲ ਦਾ ਇਹ ਨਾਅਰਾ ਸੀ ਕਿ ਭਾਰਤ ਲਈ ਆਜ਼ਾਦੀ ਬਰਤਾਨਵੀ ਸਰਕਾਰ ਪਾਸੋਂ ਭੇਟਾ ਤੇ ਭਿੱਖਿਆ ਦੇ ਰੂਪ ਵਿੱਚ ਨਹੀਂ, ਸਗੋਂ ਲੋਕਾਂ ਦੀ ਕੁਰਬਾਨੀ ਤੇ ਤਿਆਗ ਦੀ ਭਾਵਨਾ ਨਾਲ ਲੈਣੀ ਚਾਹੀਦੀ ਹੈ।

ਐਸੀ ਹਾਲਤ ਵਿੱਚ ਲੋਕਮਾਨੀਯ ਵਰਗੀਆਂ ਮਹਾਨ ਸ਼ਖਸੀਅਤਾਂ ਦੀ ਵਿਚਾਰਧਾਰਾ ਤੇ ਉਹਨਾਂ ਦੇ ਅਮਲ ਨੇ ਭਾਰਤੀ ਲੋਕਾਂ ਨੂੰ ਜਿੱਥੇ ਆਜ਼ਾਦੀ ਪ੍ਰਾਪਤ ਕਰਨ ਦਾ ਇਕ ਨਵਾਂ ਰਾਹ ਵਖਾਇਆ ਉੱਥੇ ਉਹਨਾ ਨੇ ਦੇਸ਼ ਦੇ ਗੱਭਰੂਆਂ ਵਿੱਚ ਵੀ ਅੰਗਰੇਜ਼ਾਂ ਵਿਰੁੱਧ ਨਫਰਤ ਪੈਦਾ ਕਰਨ ਵਿੱਚ ਬਹੁਤ ਹੱਦ ਤੱਕ ਸਫਲਤਾ ਪ੍ਰਾਪਤ ਕਰ ਲਈ। ਜਿਸ ਕਰਕੇ ਉਸ ਸਮੇਂ ਦੇ ਭਾਰਤੀ ਨੌਜਵਾਨਾਂ ਨੇ ਅਗਾਂਹ ਜਾ ਕੇ ਆਪਣੇ ਇਹਨਾਂ ਬਜ਼ੁਰਗਾਂ ਵੱਲੋਂ ਪੜ੍ਹਾਏ ਗਏ ਸਬਕ ਉੱਪਰ ਅਮਲ ਕਰਦਿਆਂ ਹੋਇਆਂ ਅੰਗਰੇਜ਼ ਸਾਮਰਾਜ ਨਾਲ ਡਟਵੀਂ ਟੱਕਰ ਲੈਣ ਦੇ ਕਰਦਾਰ ਨੂੰ ਆਪਣੀ ਸੋਚ ਤੇ ਨੀਤੀ ਵਿੱਚ ਰਚਾ ਲਿਆ।

ਵੇਖਿਆ ਜਾਵੇ ਤਾਂ ਉਗਰਵਾਦੀ ਧੜੇ ਵਿੱਚ ਸ਼ਾਮਲ ਹੋਣ ਵਾਲੇ ਬਹਾਦਰ ਤੇ ਜਾਂਬਾਜ਼ ਭਾਰਤੀ ਸਪੂਤਾਂ ਨੇ ਆਮ ਲੋਕਾਂ ਵਿੱਚ ਜਾਗ੍ਰਿਤੀ ਲਿਆਉਣ ਲਈ ਤਿਆਗ, ਕੁਰਬਾਨੀ ਤੇ ਘਾਲਣਾ ਭਰੇ ਜੀਵਨ ਦਾ ਰਾਹ ਐਵੇਂ ਨਹੀ ਸੀ ਚੁਣਿਆ, ਸਗੋਂ ਇਸ ਦੇ ਪਿੱਛੇ ਵੀ ਬੜੀਆਂ ਵੱਡੀਆਂ, ਘਟਨਾਵਾਂ ਦਾ ਹੱਥ ਸੀ। ਕਿਉਂਕਿ ਜਦ ਸੰਨ 1857 ਦਾ ਗਦਰ ਪੂਰੀ ਤਰ੍ਹਾਂ ਨਾਲ ਦਬਾ ਦਿੱਤਾ ਗਿਆ ਤਾਂ ਅੰਗਰੇਜ਼ਾਂ ਨੇ ਭਾਰਤੀ ਲੋਕਾਂ ਨੂੰ ਆਰਥਕ ਵਸੀਲਿਆਂ ਤੋਂ ਵਾਂਜਿਆਂ ਕਰਨ ਲਈ ਸਭ ਤੋਂ ਪਹਿਲਾਂ ਇਥੋਂ ਦੀ ਇੰਡਸਟਰੀ ਨੂੰ ਤਬਾਹ ਕੀਤਾ ਤੇ ਆਪਣੇ ਇਸ ਮਾਰੂ ਅਮਲ ਤੇ ਫੈਸਲੇ ਸਦਕਾ ਭਾਰਤ ਦੇਸ਼ ਨੂੰ ਕੇਵਲ ਕੱਚੇ ਮਾਲ ਦੀ ਮੰਡੀ ਬਣਾ ਕੇ ਰੱਖ ਦਿੱਤਾ। ਜਿਸ ਦਾ ਸਿੱਟਾ ਦੇਸ਼ ਭਰ ਦੇ ਕਿਸਾਨਾ ਤੇ ਕਾਮਿਆਂ ਦੀ ਮੰਦਹਾਲੀ ਅਤੇ ਭੁਖਮਰੀ ਵਿੱਚ ਨਿਕਲਣਾ ਸ਼ੁਰੂ ਹੋਇਆ।

ਭਾਰਤ ਦੇਸ਼ ਅੰਦਰ ਜੋ ਈ: 1896-97 ਵਿੱਚ ਭਿਆਨਕ ਕਾਲ ਪਿਆ, ਉਸ ਨੇ 70000 ਵਰਗ ਮੀਲ ਇਲਾਕੇ ਨੂੰ ਆਪਣੇ ਘੇਰੇ ਵਿੱਚ ਲੈ ਲਿਆ। ਨਤੀਜੇ ਵਜੋਂ ਦੋ ਕਰੋੜ ਭਾਰਤੀਆਂ ਦੀ ਜ਼ਿੰਦਗੀ ਮੌਤ ਦੀ ਭੱਠੀ ਵਿੱਚ ਤਾਹੀ ਗਈ। ਸਾਰੇ ਦੇਸ਼ ਵਿੱਚ ਇਸ ਕਾਲ ਦੀ ਦੋਹੀ ਫਿਰ ਗਈ। ਇਸ ਤੋਂ ਛੇਤੀ ਹੀ ਪਿੱਛੋਂ ਪੂਨੇ ਵਿੱਚ ਪਲੇਗ ਫੈਲ ਗਈ ਤੇ ਉਸ ਨੇ ਲੱਖਾਂ ਭਾਰਤੀਆਂ ਨੂੰ ਅਜ਼ਲ ਦਾ ਲੁਕਮਾ ਬਣਾ ਦਿੱਤਾ। ਕਾਲ ਤੇ ਬੀਮਾਰੀ ਤੋਂ ਬਚੇ ਪੰਜਾਬ ਪ੍ਰਾਂਤ

ਵਿੱਚ ਵੀ ਆਮ ਕਿੱਸਾਨੀ ਤੇ ਘਰੇਲੂ ਸਨਅਤੀ ਕਿੱਤਾਕਾਰੀ ਨਾਲ ਜੁੜੇ ਹੋਏ ਲੋਕਾਂ ਦੀ ਆਰਥਕ ਸਮਾਜਕ ਦਸ਼ਾ ਸੁੱਕੇ ਢੀਂਗਰ ਦਾ ਰੂਪ ਧਾਰ ਗਈ। ਪੇਂਡੂ ਸਮਾਜ ਵਿੱਚ ਭੁੱਖ ਤੇ ਗਰੀਬੀ ਦੀ ਸਰਦਾਰੀ ਹੋ ਗਈ। ਇਸ ਸਭ ਕੁਝ ਦੇ ਬਾਵਜੂਦ ਉਸ ਸਮੇਂ ਦੀ ਅੰਗਰੇਜ਼ ਸਰਕਾਰ ਨੇ ਲੋਕਾਂ ਦੀ ਹਾਲਤ ਨੂੰ ਸੁਧਾਰਨ ਦਾ ਕੋਈ ਖਾਸ ਯਤਨ ਨਾ ਕੀਤਾ; ਸਗੋਂ ਆਜ਼ਾਦੀ ਦੇ ਮੁਹਾਜ਼ ਉੱਪਰ ਇਕ ਥਾਂ ਇੱਕਠੇ ਹੋ ਰਹੇ ਲੋਕਾਂ ਨੂੰ ਮਜ਼ਹਬ ਤੇ ਧਰਮ ਦੇ ਨਾਮ ਉੱਪਰ ਇਕ ਦੂਸਰੇ ਤੋਂ ਦੂਰ ਕਰਨ ਲਈ ਬੰਗਾਲ ਦੀ ਵੰਡ ਦਾ ਐਲਾਨ ਕਰਕੇ ਹਿੰਦੂ ਮੁਸਲਮ ਇਤਹਾਦ ਵਿੱਚ ਤਕੜਾ ਪਾੜਾ ਪਾ ਦਿੱਤਾ।

ਉਹਨਾ ਦਿਨਾਂ ਵਿੱਚ ਬੰਗਾਲ ਪ੍ਰਾਂਤ ਦਾ ਘੇਰਾ ਬਹੁਤ ਵਿਸ਼ਾਲ ਸੀ ਤੇ ਉਸਦੀਆਂ ਹੱਦਾਂ ਵਿੱਚ ਅੱਜ ਦਾ ਸਾਰਾ ਬੰਗਾਲ, (ਸਮੇਤ ਅੱਜ ਦੇ ਬੰਗਲਾ ਦੇਸ਼ ਦੇ) ਬਿਹਾਰ, ਉੜੀਸਾ ਤੇ ਛੋਟਾ ਨਾਗਪੁਰ ਆਉਂਦਾ ਸੀ। ਅਸਲ ਵਿੱਚ ਇਹ ਹੀ ਉਹ ਇਲਾਕਾ ਸੀ ਜਿਸ ਵਿੱਚ ਕਾਲ ਨੇ ਸਭ ਤੋਂ ਵੱਧ ਭਿਆਨਕ ਵਾਰ ਕੀਤਾ ਸੀ।

ਅੰਗਰੇਜ਼ ਸਰਕਾਰ ਨੇ ਇਸ ਪੱਖ ਦੀ ਓਟ ਲੈ ਕੇ ਕਿ 'ਬੰਗਾਲ ਪ੍ਰਾਂਤ ਬਹੁਤ ਵੱਡਾ ਹੋਣ ਕਰਕੇ ਇਸਦਾ ਯੋਗ ਪ੍ਰਬੰਧ ਨਹੀਂ ਕੀਤਾ ਜਾ ਸਕਦਾ' ਇਸਦੇ ਟੁਕੜੇ ਕਰ ਦਿੱਤੇ। ਪਰ ਇਸ ਵਿਸ਼ਾਲ ਪ੍ਰਾਂਤ ਦੇ ਟੁਕੜੇ ਕਰਨ ਸਮੇਂ ਅੰਗਰੇਜ਼ ਸਰਕਾਰ ਨੇ ਇਸਦੀ ਵੰਡ ਹਿੰਦੂ ਮੁਸਲਮ ਗਿਣਤੀ ਦੇ ਆਧਾਰ ਨੂੰ ਮੁੱਖ ਰੱਖ ਕੇ ਕੀਤੀ।

ਜਦ ਬੰਗਾਲ ਦੀ ਵੰਡ ਵਿਰੁਧ ਥਾਂ ਥਾਂ ਉੱਪਰ ਲੋਕ ਵਿਦਰੋਹ ਉਠ ਖੜੇ ਹੋਏ ਤਾਂ ਅੰਗਰੇਜ਼ ਸਰਕਾਰ ਨੇ ਸਿੱਧੇ ਤੇ ਸਾਫ ਸ਼ਬਦਾਂ ਵਿੱਚ ਇਸ ਗੱਲ ਦਾ ਐਲਾਨ ਕਰਕੇ ਕਿਸੇ ਹੱਦ ਤੱਕ ਮੁਸਲਮਾਨ ਜਨਤਾ ਨੂੰ ਭੁਲੇਖੇ ਵਿੱਚ ਪਾ ਦਿਤਾ ਕਿ ਅੰਗਰੇਜ਼ਾਂ ਨੇ ਬੰਗਾਲ ਦੀ ਵੰਡ ਕਰਕੇ ਪੂਰਬੀ ਬੰਗਾਲ ਵਿੱਚ ਵੱਸਦੇ ਮੁਸਲਮਾਨਾਂ ਨੂੰ ਹਿੰਦੂ ਸਮਾਜ ਦੀ ਸਰਦਾਰੀ ਤੋਂ ਨਜਾਤ ਦਵਾਈ ਹੈ।

ਪਰ ਇਸ ਦੇ ਬਾਵਜੂਦ ਉਸ ਸਮੇਂ ਦੇ ਦੂਰਅੰਦੇਸ਼ ਲੋਕ ਆਗੂ ਇਸ ਗੱਲ ਨੂੰ ਚੰਗੀ ਤਰਾਂ ਨਾਲ ਸਮਝਦੇ ਸਨ ਕਿ ਅੰਗਰੇਜ਼ ਹਕੂਮਤ ਹਿੰਦੂ ਮੁਸਲਮ ਇਤਹਾਦ ਨੂੰ ਖੇਰੂੰ ਖੇਰੂੰ ਕਰਕੇ ਲੋਕ ਹਿਰਦਿਆਂ ਵਿੱਚ ਵੱਧ ਫੂਲ ਰਹੀ ਆਜ਼ਾਦੀ ਦੀ ਭਾਵਨਾ ਨੂੰ ਮਸਲ ਦੇਣਾ ਚਾਹੁੰਦੇ ਹਨ। ਇਸ ਲਈ ਉਹਨਾ ਨੇ ਸਮੁੱਚੀ ਭਾਰਤੀ ਕੌਮ ਨੂੰ ਅੰਗਰੇਜ਼ਾਂ ਦੀ ਕੁਟਲ ਨੀਤੀ ਤੋਂ ਸਾਵਧਾਨ ਕਰਨ ਵਈ ਵੱਡ ਪਧੱਰੀ ਜਲਸੇ ਜਲੂਸਾਂ ਦਾ ਦੌਰ ਸ਼ੁਰੂ ਕਰ ਦਿੱਤਾ। ਇਥੋਂ ਤੱਕ ਕਿ ਜਿਸ ਦਿਨ 16 ਅਕਤੂਬਰ 1905 ਨੂੰ, ਬੰਗਾਲ ਦੀ ਵੰਡ ਸਰਕਾਰੀ ਤੌਰ ਤੇ ਮਨਾਈ ਗਈ ਤਾਂ ਉਸ ਸਮੇਂ ਦੇ ਨਰਮ ਖਿਆਲੀ ਕਾਂਗਰਸੀ ਨੇਤਾ ਸ੍ਰੀ ਗੋਖਲੇ ਨੇ ਵੀ ਇਕ ਭਾਰੀ ਇਕੱਠ ਨੂੰ ਸੰਬੋਧਨ ਕਰਕੇ ਅੰਗਰੇਜ਼ ਸਰਕਾਰ ਤੋਂ ਇਸ ਗੱਲ ਦੀ ਪੁਛ ਕੀਤੀ ਕਿ "ਗਭੱਰੂ ਇਹ ਪੁੱਛਦੇ ਹਨ ਕਿ ਜੇ ਕਰ ਸੰਵਿਧਾਨਕ ਉਪਾਵਾਂ ਦਾ ਸਿੱਟਾ ਬੰਗਾਲ ਦੀ ਵੰਡ ਹੀ ਨਿਕਲਣਾ ਸੀ ਤਾਂ ਫਿਰ ਇਹਨਾ ਦਾ ਕੀ ਲਾਭ"।

ਨਤੀਜੇ ਵਜੋਂ ਉਗਰਵਾਦੀ (Extremist) ਅਤੇ ਆਤੰਕ ਵਾਦੀ (Terrorist) ਵਰਗ ਦੇ ਲੋਕਾਂ ਨੇ ਥਾਂ ਥਾਂ ਉੱਪਰ ਸਿਰ ਉਭਾਰਨਾ ਸ਼ੁਰੂ ਕਰ ਦਿੱਤਾ। ਜਿਸ ਕਰਕੇ ਅੰਗਰੇਜ਼ ਸਰਕਾਰ ਬੜੀ ਤੇਜ਼ੀ ਨਾਲ ਆਪਣੇ ਅਸਲ ਰੂਪ ਤੇ ਕਰਦਾਰ ਦਾ ਪਰਗਟਾਵਾ ਥਾਂ ਥਾਂ ਉਪਰ ਕਰਦੀ ਹੋਈ ਸਖਤੀ ਤੇ ਤਸ਼ੱਦਦ ਦੇ ਰਸਤੇ ਖੁੱਲ ਕੇ ਤੁਰ ਪਈ। ਅਖਬਾਰਾਂ ਦੀ ਆਜ਼ਾਦੀ ਨੂੰ ਕੁਚਲਣ ਲਈ 1908 ਈਸਵੀ ਵਿੱਚ ਸਮਾਚਾਰ ਪਤੱਰ ਐਕਟ ਪਾਸ ਕਰ ਦਿੱਤਾ ਗਿਆ ਤੇ ਇਸ ਤਰ੍ਹਾਂ ਨਾਲ ਲੋਕ ਆਵਾਜ਼ ਦਾ ਥਾਂ ਥਾਂ ਉੱਪਰ ਗਲਾ ਘੁੱਟਿਆ ਜਾਣ ਲੱਗ ਪਿਆ। ਇਥੋਂ ਤੱਕ ਕਿ ਸ੍ਰੀ ਲੋਕਮਾਨੀਯ ਤਿਲਕ ਨੂੰ ਕੇਸਰੀ ਸਮਾਚਾਰ ਪੱਤਰ ਵਿੱਚ ਸਰਕਾਰ ਦੇ ਖਿਲਾਫ ਲਿਖੇ ਜਾਣ ਵਾਲੇ ਲੋਕ ਪੱਖੀ ਲੇਖਾਂ ਦੇ ਅਧਾਰ ਤੇ 6 ਸਾਲ ਦੀ ਸਖਤ ਸਜ਼ਾ ਦਿੱਤੀ ਗਈ। ਇਸੇ ਤਰ੍ਹਾਂ ਨਾਲ ਸਰਕਾਰ ਨੇ ਪੰਜਾਬ ਦੀ ਧਰਤੀ ਤੋਂ ਉੱਠ ਰਹੇ ਇਨਕਲਾਬੀ ਗੱਭਰੂਆਂ ਦੇ ਟੋਲੇ ਨੂੰ ਖਤਮ ਕਰ ਦੇਣ ਲਈ ਸਖਤ ਤੋਂ ਸਖ਼ਤ ਨੀਤੀ ਨੂੰ ਅਮਲੀ ਰੂਪ ਦੇਣਾ ਅਰੰਭ ਦਿੱਤਾ।

ਉਸ ਦੌਰ ਵਿੱਚ ਸਭ ਤੋਂ ਪਹਿਲਾਂ ਸ੍ਰ. ਅਜੀਤ ਸਿੰਘ ਤੇ ਸਯਦ ਹੈਦਰ ਰਿਸ਼ਾ ਨੇ "ਇੰਡੀਅਨ ਪੇਟਰੀਆਟਸ ਸੁਸਾਇਟੀ ਦੀ ਸਥਾਪਣਾ ਕੀਤੀ। ਉਹਨਾ ਨੇ ਇਸ ਦੀ ਮੈਂਬਰਸ਼ਿੱਪ ਵਧਾਉਣ ਲਈ ਅਤੇ ਇਸਦੇ ਕਰਮ ਖੇਤਰ ਨੂੰ ਚੌੜਾ ਕਰਨ ਲਈ ਖਾਸ ਤੌਰ ਤੇ ਪੇਂਡੂ ਵਰਗ ਦੇ ਲੋਕਾਂ ਵਿੱਚ ਆਜ਼ਾਦੀ ਲਈ ਕੰਮ ਕਰਨਾ ਸ਼ੁਰੂ ਕੀਤਾ। (ਪੰਜਾਬ ਦੇ ਇਹਨਾ ਗਭਰੂਆਂ ਦੀ ਨੀਤੀ ਤੇ ਵਿਚਾਰਧਾਰਾ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਦਾ ਨੌਜਵਾਨ ਮਜ਼੍ਹਬ, ਧਰਮ

ਤੇ ਪ੍ਰਾਂਤਵਾਦ ਦੀਆਂ ਸੌੜੀਆਂ ਵਲਗਣਾ 'ਚੋਂ ਨਿਕਲ ਕੇ ਸੁਤੰਤਰਤਾ ਦੇ ਮਸਲੇ ਨੂੰ ਦੇਸ਼ ਵਿਆਪਕ ਮਸਲਾ ਸਮਝਣ ਲੱਗ ਪਿਆ ਸੀ)।

ਸ੍ਰ. ਅਜੀਤ ਸਿੰਘ ਨੇ ਇਨਕਲਾਬੀ ਭਾਰਤ ਮਾਤਾ ਸੁਸਾਇਟੀ ਵੀ ਕਾਇਮ ਕੀਤੀ ਅਤੇ ਪ੍ਰਸਿੱਧ ਬਾਗੀ ਸੂਫੀ ਅੰਬਾ ਪਰਸ਼ਾਦ ਦੇ ਸੰਪਾਦਨ ਵਿੱਚ 'ਪੇਸ਼ਵਾ' ਅਖਬਾਰ ਜਾਰੀ ਕੀਤਾ। ਸ੍ਰ. ਅਜੀਤ ਸਿੰਘ ਨੇ ਆਪਣੇ ਹੋਰ ਬਹੁਤ ਸਾਰੇ ਸਾਥੀਆਂ ਜਿਵੇਂ ਕਿ ਸ੍ਰ. ਕਿਸ਼ਨ ਸਿੰਘ, ਸ੍ਰ. ਸਵਰਨ ਸਿੰਘ, (ਸ੍ਰ. ਅਜੀਤ ਸਿੰਘ ਦੇ ਭਰਾ) ਮਹਾਸ਼ਾ ਘਸੀਟਾ ਰਾਮ, ਜ਼ਿਔਲ ਹੱਕ, ਕਰਤਾਰ ਸਿੰਘ, ਤੇ ਸ੍ਰੀ ਨੰਦ ਕਿਸ਼ੋਰ ਨਾਲ ਮਿਲ ਕੇ ਇੰਨਕਲਾਬੀ ਵਿਚਾਰਧਾਰਾ ਨੂੰ ਲਾਹੌਰ, ਅੰਮ੍ਰਿਤਸਰ ਫਿਰੋਜ਼ਪੁਰ ਤੇ ਰਾਵਲਪਿੰਡੀ ਆਦਿ ਸ਼ਹਿਰਾਂ ਵਿੱਚ ਤੇ ਇਹਨਾ ਦੇ ਆਲੇ ਦੁਆਲੇ ਵਿੱਚ ਦੂਰ ਦੂਰ ਦੇ ਪਿੰਡਾਂ, ਕਸਬਿਆਂ ਤੱਕ ਆਮ ਲੋਕਾਂ ਨੂੰ ਇਨਕਲਾਬੀ ਸਭਾ ਗੋਸ਼ਟੀਆਂ ਤੇ ਤਕਰੀਰਾਂ ਰਾਂਹੀਂ ਅੰਗਰੇਜ਼ ਸਰਕਾਰ ਵਿਰੁਧ ਖੜੇ ਹੋ ਕੇ ਆਜ਼ਾਦੀ ਦਾ ਘੋਲ ਲੜਨ ਲਈ ਜੋਸ਼ ਤੇ ਉਤਸ਼ਾਹ ਦਿੱਤਾ। ਇਥੋਂ ਤੱਕ ਕਿ ਸ੍ਰ. ਅਜੀਤ ਸਿੰਘ ਵੱਲੋਂ ਕੀਤੀਆਂ ਜਾ ਰਹੀਆਂ ਬਾਗੀਆਨਾ ਕੋਸ਼ਸ਼ਾਂ ਕਾਰਨ ਜਨਤਾ ਵਿੱਚ ਨਿਕਲੇ ਸਿੱਟਿਆਂ ਬਾਰੇ ਉਸ ਸਮੇਂ ਦੇ ਗਵਰਨਰ ਪੰਜਾਬ 'ਡੇਨਜ਼ਰ ਇਨੇਟਸਨ' ਨੂੰ ਵੀ ਇਹ ਗੱਲ ਕਹਿਣੀ ਪਈ ਕਿ "ਸਿਆਲਕੋਟ, ਲਾਇਲਪੁਰ, ਰਾਵਲਪਿੰਡੀ ਆਦਿ ਸ਼ਹਿਰਾਂ ਵਿੱਚ ਅੰਗਰੇਜ਼ ਵਿਰੋਧੀ ਪਰਚਾਰ ਖੁੱਲੇ ਅਤੇ ਬਾਗੀਆਨਾ ਤੌਰ ਤੇ ਕੀਤਾ ਜਾ ਰਿਹਾ ਹੈ। ਪ੍ਰਾਂਤ ਦੀ ਰਾਜਧਾਨੀ ਲਾਹੌਰ ਵਿੱਚ ਪਰਚਾਰ ਬੜਾ ਜ਼ਹਿਰੀਲਾ ਹੈ ਅਤੇ ਸਿੱਟੇ ਵਜੋਂ ਗੰਭੀਰ ਅਸ਼ਾਂਤੀ ਹੈ।"

ਜੋ ਰੀਪੋਰਟ 1907 ਈਸਵੀ ਵਿੱਚ ਗ੍ਰਹਿ ਵਿਭਾਗ (ਸਰਕਾਰ) ਨੇ ਪੇਸ਼ ਕੀਤੀ ਉਸ ਵਿਚਲੀਆਂ ਇਹ ਸਤਰਾਂ ਸ੍ਰ. ਅਜੀਤ ਸਿੰਘ ਵੱਲੋਂ ਕੀਤੀਆਂ ਗਈਆਂ ਕਾਰਵਾਈਆਂ ਉੱਪਰ ਕਾਫੀ ਚਾਨਣਾ ਪਾਉਂਦੀਆਂ ਹਨ।

"ਅਜੀਤ ਸਿੰਘ ਨੇ ਪਿਛਲੇ ਦੋ ਮਹੀਨਿਆਂ ਤੋਂ ਸਭਾਵਾਂ ਦੀ ਇਕ ਲੜੀ ਜਾਰੀ ਕਰ ਰੱਖੀ ਹੈ ਤੇ ਖੁੱਲੇ ਤੌਰ ਤੇ ਬਗਾਵਤ ਦੀ ਹਾਮੀ ਭਰਦਾ ਹੈ। ਉਸਨੂੰ ਇੰਜ ਕਰਨ ਤੋਂ ਛੇਤੀ ਰੋਕਣਾ ਚਾਹੀਦਾ ਹੈ।..............ਫਸਾਦੀ ਅਜੀਤ ਤੇ ਉਸ ਦੇ ਦੂਜੇ ਸਾਥੀ ਲੋਕਾਂ ਨੂੰ ਅਕਸਾਉਣ, ਅੰਗਰੇਜ਼ਾਂ ਤੇ ਹਮਲਾ ਕਰਨ ਅਤੇ ਸੁਤੰਤਰ ਹੋਣ ਲਈ ਜ਼ੋਰ ਦੇ ਰਹੇ ਹਨ।

ਜਦ ਪੰਜਾਬ ਵਿੱਚ ਹਾਲਾਤ ਬਹੁਤ ਗੰਭੀਰ ਹੋ ਗਏ ਤਾਂ ਲਾਲਾ ਲਾਜਪਤ ਰਾਏ ਨੇ ਜਿਹੜੀਆਂ ਸਤਰਾਂ ਭਾਈ ਪਰਮਾ ਨੰਦ ਵੱਲ ਚਿੱਠੀ ਦੇ ਰੂਪ ਵਿੱਚ ਲਿਖੀਆਂ ਉਹ ਉਸ ਸਮੇਂ ਦੇ ਪੰਜਾਬ ਦੀ ਸਹੀ ਹਾਲਤ ਨੂੰ ਪੇਸ਼ ਕਰਦੀਆਂ ਹਨ।

"ਲੋਕਾਂ ਦਾ ਰੌਂਅ ਬੜਾ ਵਿਗੜ ਰਿਹਾ ਹੈ। ਇਥੋਂ ਤੱਕ ਕਿ ਵਾਹੀਕਾਰਾਂ ਨੇ ਵੀ ਅੰਦੋਲਣ ਸ਼ੁਰੂ ਕਰ ਦਿੱਤਾ ਹੈ। ਮੈਨੂੰ ਡਰ ਹੈ ਕਿ ਇਹ ਪਕਣ ਤੋਂ ਪਹਿਲਾਂ ਹੀ ਕਿਤੇ ਫੁੱਟ ਨਾ ਪੈਣ।"

ਈਸਵੀ 1907 ਵਿੱਚ ਸ੍ਰ. ਅਜੀਤ ਸਿੰਘ ਨੇ "ਬਾਰੀ ਦੁਆਬ ਐਕਟ" ਅਤੇ "ਨੌਆਬਾਦੀਆਤ ਐਕਟ" ਦੇ ਵਿਰੋਧ ਵਿੱਚ ਇਕ ਤਕੜਾ ਅੰਦੋਲਨ ਸ਼ੁਰੂ ਕਰ ਦਿੱਤਾ। ਜਿਸ ਕਰਕੇ ਅੰਗਰੇਜ਼ਾਂ ਵੱਲੋਂ ਉਸ ਅੰਦੋਲਨ ਨੂੰ ਖਤਮ ਕਰਨ ਲਈ 3 ਜੂਨ 1907 ਨੂੰ ਲਾਲਾ ਲਾਜਪਤਰਾਏ ਤੇ ਸ੍ਰ. ਅਜੀਤ ਸਿੰਘ ਨੂੰ ਗ੍ਰਿਫਤਾਰ ਕਰਕੇ ਰੰਗੂਨ ਅਤੇ ਬਾਅਦ ਵਿੱਚ ਮਾਂਡਲੇ ਜੇਹਲ ਵਿੱਚ ਭੇਜ ਦਿੱਤਾ ਗਿਆ ਕਿਉਂਕਿ ਲਾਲਾ ਲਾਜਪਤਰਾਏ ਅਤੇ ਸ੍ਰ. ਅਜੀਤ ਸਿੰਘ ਵਲੋਂ ਚਲਾਈ ਗਈ ਅੱਤਵਾਦੀ ਲਹਿਰ ਦਾ ਪ੍ਰਭਾਵ ਇਥੋਂ ਦੇ ਵਾਹੀਕਾਰ ਵਰਗ ਉੱਪਰ ਬਹੁਤ ਹੀ ਡੂੰਘੇ ਰੂਪ ਵਿੱਚ ਪਿਆ ਸੀ। ਜਿਸ ਨੂੰ ਅੰਗਰੇਜ਼ ਸਰਕਾਰ ਹਰ ਹਾਲਤ ਵਿੱਚ ਦਬਾਉਣਾ ਚਾਹੁੰਦੀ ਸੀ।

ਸ੍ਰ. ਅਜੀਤ ਸਿੰਘ ਦੀਆਂ ਕੋਸ਼ਿਸ਼ਾਂ ਦਾ ਨਤੀਜਾ ਇਹ ਨਿਕਲਿਆ ਕਿ ਪੰਜਾਬ ਵਿਚ ਜਦੋਂ ਕਦੀ ਵੀ ਅੰਗਰੇਜ਼ ਸਰਕਾਰ ਦੇ ਵਿਰੁਧ ਕੋਈ ਲਹਿਰ ਉਭਰਦੀ ਤਾਂ ਉਸ ਵਿੱਚ ਇਥੋਂ ਦਾ ਵਾਹੀਕਾਰ ਤਬਕਾ ਵਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ। ਵਾਹੀਕਾਰ ਵਰਗ ਦੇ ਗਭਰੂਆਂ ਨੇ ਆਜ਼ਾਦੀ ਦੀ ਲੜਾਈ ਵਿੱਚ ਹਥਿਆਰਾਂ ਨੂੰ ਆਪਣਾ ਸਾਥੀ ਬਨਾਉਣ ਤੋਂ ਕਦੀ ਵੀ ਸੰਕੋਚ ਨਾ ਕੀਤਾ ਤੇ ਜਦੋਂ ਕਦੀ ਵੀ ਕੁਰਬਾਨੀ, ਤਿਆਗ ਤੇ ਸਖਤ ਘਾਲਣਾ ਦੀ ਲੋੜ ਪਈ ਤਾਂ ਇਥੋਂ ਦੇ ਵਾਹੀਕਾਰਾਂ ਨੇ ਸਦਾ ਹੀ ਆਪਣੇ ਆਪ ਨੂੰ ਆਜ਼ਾਦੀ ਦੀ ਵੇਦੀ ਉੱਪਰ ਕੁਰਬਾਨ ਹੋ ਜਾਣ ਲਈ ਖੁਸ਼ੀ ਖੁਸ਼ੀ ਪੇਸ਼ ਕੀਤਾ।

ਇਹਨਾਂ ਸਾਰੇ ਹਾਲਾਤ ਤੋਂ ਛੁਟ ਜਦ ਕਦੀ ਵੀ ਦੇਸ਼ ਵਿੱਚ ਮਹੱਤਵ ਪੂਰਨ ਘਟਨਾਵਾਂ ਉਭਰ ਕੇ ਸਾਹਮਣੇ ਆਉਂ-

ਦੀਆਂ ਰਹੀਆਂ ਤਾਂ ਪੰਜਾਬ ਦੇ ਲੋਕਾਂ ਨੇ ਉਹਨਾਂ ਦਾ ਵੀ ਡੂੰਘੇ ਰੂਪ ਵਿੱਚ ਅਸਰ ਕਬੂਲਿਆ। ਜਦ ਲਾਰਡ ਹਾਰਡਿੰਗ ਦੇ ਵਾਇਸਰਾਏ ਬੰਨਣ ਸਮੇਂ ਕਲਕੱਤੇ ਦੀ ਥਾਂ ਦਿੱਲੀ ਨੂੰ ਰਾਜਧਾਨੀ ਬਨਾਉਣ ਦਾ ਫੈਸਲਾ ਕੀਤਾ ਗਿਆ ਤਾਂ ਬ੍ਰਤਾਨਵੀ ਸਰਕਾਰ ਦੇ ਇਸ ਪ੍ਰਤਿਨਿਧ ਦੀ ਆਓ ਭਗਤ ਲਈ ਨਵੀਂ ਦਿੱਲੀ ਰਾਜਧਾਨੀ ਵਿਖੇ 23 ਦਸੰਬਰ 1912 ਨੂੰ ਇਕ ਬਹੁਤ ਵੱਡਾ ਜਲੂਸ ਕੱਢਣ ਦਾ ਪ੍ਰੋਗਰਾਮ ਬਣਾਇਆ ਗਿਆ। ਐਸੇ ਸਮੇਂ ਕ੍ਰਾਂਤੀਕਾਰੀਆਂ ਨੇ ਲਾਰਡ ਹਾਰਡਿੰਗ ਤੇ ਬ੍ਰਿਟਿਸ਼ ਸਰਕਾਰ ਨੂੰ ਅਪਣਾ ਰੋਸ ਦਸਣ ਲਈ ਸ੍ਰੀ ਰਾਮ ਬਿਹਾਰੀ ਘੋਸ਼ ਨੂੰ ਉਸ ਉੱਪਰ ਬੰਬ ਸੁੱਟਣ ਲਈ ਨੀਯਤ ਕੀਤਾ। ਇਸ ਲਈ ਜਦ ਲਾਰਡ ਹਾਰਡਿੰਗ ਇਕ ਬਹੁਤ ਵੱਡੇ ਫੌਜੀ ਜਲੂਸ ਦੀ ਸ਼ਕਲ ਵਿੱਚ ਜਾ ਰਿਹਾ ਸੀ, ਤਾਂ ਸ੍ਰੀ ਰਾਮ ਬਿਹਾਰੀ ਘੋਸ਼ ਨੇ ਉਸ ਉੱਪਰ ਬੰਬ ਸੁੱਟ ਦਿੱਤਾ। ਸਿੱਟੇ ਵਜੋਂ ਲਾਰਡ ਹਾਰਡਿੰਗ ਦਾ ਅੰਗ ਰਖਿਅਕ ਥਾਂ, ਤੇ ਹੀ ਮਰ ਗਿਆ ਤੇ ਲਾਰਡ ਹਾਰਡਿੰਗ ਸਿਰ ਦੀ ਸੱਟ ਕਾਰਨ ਮੌਕੇ ਤੇ ਹੀ ਬੇਹੋਸ਼ ਹੋ ਗਿਆ। ਇਸ ਘਟਨਾ ਤੋਂ ਪਿੱਛੋਂ ਜਿਹੜਾ ਸਖਤੀ ਦਾ ਦੌਰ ਅੰਗਰੇਜ਼ ਸਰਕਾਰ ਵੱਲੋਂ ਸ਼ੁਰੂ ਕੀਤਾ ਗਿਆ ਉਸਦਾ ਸਭ ਤੋਂ ਵੱਧ ਡੂੰਘਾ ਪ੍ਰਭਾਵ ਪੰਜਾਬ ਦੀ ਜਨਤਾ ਉੱਪਰ ਪਿਆ।

ਈ. 1914 ਨੂੰ ਦਿਲੀ ਖੜਯੰਤਰ ਕੇਸ ਵਿੱਚ ਜਦੋਂ ਸ੍ਰੀ ਅਮੀਰ ਚੰਦ, ਅਵਧ ਬਿਹਾਰੀ ਅਤੇ ਬਾਲ ਮੁਕੰਦ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ ਤਾਂ ਪੰਜਾਬ ਦੇ ਗਭਰੂਆਂ ਵਿੱਚ ਅੰਗਰੇਜ਼ ਸਰਕਾਰ ਵਿਰੁਧ ਹੋਰ ਰੋਹ ਤੇ ਜੋਸ਼ ਵਧਿਆ। ਨਤੀਜੇ ਵਜੋਂ ਈਸਵੀ 1915 ਨੂੰ ਮਹਾਨ ਕ੍ਰਾਂਤੀਕਾਰੀ ਅੰਦੋਲਨ ਨੇ ਜਨਮ ਲਿਆ। ਜਿਸ ਅਨੁਸਾਰ ਸ੍ਰ. ਕਰਤਾਰ ਸਿੰਘ ਸਰਾਭਾ, ਸ੍ਰੀ ਰਾਮ ਬਿਹਾਰੀ ਘੋਸ਼, ਸ੍ਰੀ ਸਚਿੰਦਰ ਸਾਨਿਆਲ, ਤੇ ਸ੍ਰੀ ਰਾਕੇਸ਼ ਪਿੰਗਲੇ ਨੇ ਲਾਹੌਰ, ਮੇਰਠ ਤੇ ਬਨਾਰਸ ਆਦਿ ਛਾਉਣੀਆਂ ਵਿਚ ਹਥਿਆਰ ਬੰਦ ਬਗਾਵਤ ਕਰਵਾਉਨ ਦਾ ਪ੍ਰੋਗਰਾਮ ਤੈ ਕਰ ਲਿਆ; ਪਰ ਉਹਨਾਂ ਦੀ ਇਹ ਯੋਜਨਾ ਕਰਪਾਲ ਸਿੰਘ ਨਾਮੀ ਦੇਸ਼ ਧਰੋਹੀ ਦੇ ਵਿਸ਼ਵਾਸ ਘਾਤ ਕਾਰਨ ਨੇਪਰੇ ਨਾ ਚੜ੍ਹ ਸਕੀ ਤੇ ਅੰਗਰੇਜ਼ਾਂ ਨੇ ਐਨ ਵਕਤ ਸਿਰ ਬਹੁਤ ਸਾਰੀਆਂ ਪਲਟਣਾਂ ਨੂੰ ਹਥਿਆਰਾਂ ਤੋਂ ਵਾਂਝਿਆਂ ਕਰਕੇ ਆਪਣੇ ਸਾਮਰਾਜ ਨੂੰ ਕਾਰੀ ਸੱਟ ਪੈਣ ਤੋਂ ਬਚਾ ਲਿਆ।

ਈ: 1914 ਵਿੱਚ ਗਦਰ ਲਹਿਰ ਦੇ ਮੋਢੀਆਂ ਨੇ ਪੰਜਾਬ ਵਿੱਚ ਆਉਂਦਿਆਂ ਹੀ ਇਸ ਗੱਲ ਦਾ ਨਾਅਰ ਦਿੱਤਾ ਕਿ "ਕ੍ਰਾਂਤੀ ਦਾ ਸਾਹਿਤ ਫੈਲਾਉ। ਅੰਗਰੇਜ਼ ਹਕੂਮਤ ਦੇ ਖਲਾਫ ਅਹਿੰਸਕ ਤੇ ਹਿੰਸਕ ਕਾਰਵਾਈਆਂ ਸਦਕਾ ਆਜ਼ਾਦੀ ਦੇ ਅੰਦੋਲਣ ਨੂੰ ਉਤਸ਼ਾਹਤ ਕਰੋ। ਰੇਲਵੇ ਲਾਈਨਾਂ ਤੋੜ ਸੁੱਟੋ, ਅੰਗਰੇਜ਼ੀ ਬੈਂਕਾਂ 'ਚੋਂ ਆਪਣਾ ਪੈਸਾ ਕਢਵਾਉ ਅਤੇ ਭਾਰਤੀ ਸੈਨਾ ਨੂੰ ਹਰ ਢੰਗ ਨਾਲ ਅੰਗਰੇਜ਼ ਸਰਕਾਰ ਵਿਰੁਧ ਭੜਕਾਉ।

1914 ਵਿੱਚ ਪਹਿਲਾ ਵਿਸ਼ਵ ਯੁੱਧ ਛਿੜਿਆ ਹੋਇਆ ਸੀ। ਜਿਸ ਕਰਕੇ ਅੰਗਰੇਜ਼ ਸਰਕਾਰ ਨੇ ਕੂਟਲ ਨੀਤੀ ਤੋਂ ਕੰਮ ਲੈਂਦਿਆਂ ਹੋਇਆਂ ਇਸ ਗੱਲ ਦਾ ਐਲਾਨ ਕੀਤਾ ਕਿ ਅੰਗਰੇਜ਼ ਲੋਕ ਤੰਤਰ ਨੂੰ ਸੁਰਖਿਅਤ ਰਖੱਣ ਲਈ ਲੜ ਰਹੇ ਨੇ"।

ਜਦ ਭਾਰਤੀਆਂ ਨੇ ਕਾਂਗਰਸ ਲੀਗ ਯੋਜਨਾ ਅਨੁਸਾਰ ਅੰਗਰੇਜ਼ ਸਰਕਾਰ ਸਾਹਮਣੇ ਲੋਕ ਤੰਤਰੀ ਅਧਿਕਾਰਾਂ ਦੀ ਮੰਗ ਰੱਖੀ ਤਾਂ ਉਸ ਸਮੇਂ ਹਕੂਮਤ ਨੇ ਇਸ ਗੱਲ ਦਾ ਐਲਾਨ ਕੀਤਾ ਕਿ "ਅੰਗਰੇਜ਼ੀ ਸਰਕਾਰ ਦਾ ਨਸ਼ਾਨਾ ਭਾਰਤ ਵਿਚ ਅਖੀਰ ਇਕ ਜ਼ੁਮੇਵਾਰ ਸਰਕਾਰ ਕਾਇਮ ਕਰਨੀ ਅਤੇ ਭਾਰਤੀਆਂ ਨੂੰ ਹਕੂਮਤ ਵਿੱਚ ਵਧੇਰੇ ਭਾਗ ਦੇਣ ਤੋਂ ਹੈ। ਪਰ ਇਹ ਕੇਵਲ ਹੌਲੀ ਹੌਲੀ ਹੀ ਹੋ ਸਕੇਗਾ।"

ਉਸ ਸਮੇਂ ਦੇ ਭਾਰਤ ਸਕੱਤਰ ਮਿਸਟਰ ਮਾਨਟੇਗਿਊ ਨੇ ਅੰਗਰੇਜ਼ ਸਰਕਾਰ ਵੱਲੋਂ ਉਪ੍ਰੋਕਤ ਭਾਵਨਾ ਦਾ ਐਲਾਨ ਕਰਕੇ ਆਤੰਕਵਾਦੀ ਤੇ ਉਗਰਵਾਦੀ ਲੋਕਾਂ ਦੇ ਪ੍ਰੋਗਰਾਮ ਨੂੰ ਕਾਫੀ ਸੱਟ ਮਾਰੀ।

ਜਦ ਪਹਿਲਾ ਮਹਾ ਯੁਧ ਸਮਾਪਤ ਹੋਇਆ ਤਾਂ ਅੰਗਰੇਜ਼ ਸਰਕਾਰ ਨੇ ਭਾਰਤੀ ਲੋਕਾਂ ਦਾ ਸੁਤੰਤਰਤਾ ਵੱਲ ਵਧਦਾ ਹੋਇਆ ਰੁਹਜਾਨ ਵੇਖਕੇ ਲੋਕ ਆਵਾਜ਼ ਨੂੰ ਕੁਚਲਣ ਲਈ ਅਤੇ ਪੂਰਨ ਆਜ਼ਾਦੀ ਦੀ ਮੰਗ ਲਈ ਨਿੱਤਰ ਰਹੀਆਂ ਸ਼ਕਤੀਆਂ ਨੂੰ ਦਬਾਉਨ ਲਈ ਰੌਲਟ ਐਕਟ ਹੋਂਦ ਵਿੱਚ ਲੈ ਆਂਦਾ। ਜਿਸ ਅਨੁਸਾਰ ਸਮੁੱਚੇ ਦੇਸ਼ ਅੰਦਰ ਇਨਕਲਾਬੀਆਂ ਦੀਆਂ ਹਲਚਲਾਂ ਅਤੇ ਉਹਨਾ ਨਾਲ ਸੰਬੰਧ ਰਖੱਣ ਵਾਲੀਆਂ ਘਟਨਾਵਾਂ ਅਤੇ ਉਹਨਾ ਨਾਲ ਜੁੜੇ ਹੋਏ ਅਪਰਾਧਾਂ ਬਾਰੇ ਇਕ ਵਿਸਤੀਰਿਥ ਰੀਪੋਰਟ ਤਿਆਰ ਕੀਤੀ ਗਈ। ਅਸਲ ਵਿੱਚ ਮਿਸਟਰ ਰੌਲਟ ਦੀ ਪ੍ਰਧਾਨਗੀ ਹੇਠ ਕੰਮ ਕਰ ਰਹੀ ਰੌਲਟ ਕਮੇਟੀ ਦੀ ਰੀਪੋਰਟ

ਦੇ ਅਧਾਰ ਤੇ ਹੀ ਫਰਵਰੀ 1919 ਵਿੱਚ ਕੇਂਦਰੀ ਵਿਧਾਨ ਮੰਡਲ ਸਾਹਮਣੇ ਦੋ ਬਿੱਲ ਰੱਖੇ ਗਏ ਸਨ। ਜਿੰਨਾ ਨੂੰ ਭਾਰਤੀ ਲੋਕਾਂ ਨੇ ਕਾਲੇ ਕਾਨੂੰਨ ਦਾ ਨਾਮ ਦੇ ਕੇ ਸਖਤ ਵਿਰੋਧ ਕੀਤਾ, ਕਿਉਂਕਿ ਇਸ ਕਾਨੂੰਨ ਦੇ ਲਾਗੂ ਹੋ ਜਾਣ ਉਪ੍ਰੰਤ ਸਰਕਾਰ ਕਿਸੇ ਵੀ ਵਿਅਕਤੀ ਨੂੰ ਬਿਨਾ ਮੁਕਦਮਾ ਚਲਾਏ ਜਿਤਨੇ ਸਮੇਂ ਤੱਕ ਮਰਜ਼ੀ ਜੇਹਲ ਵਿੱਚ ਰੱਖ ਸਕਦੀ ਸੀ।

ਪਹਿਲੇ ਵਿਸ਼ਵ ਯੁਧ ਸਮੇਂ ਕਾਂਗਰਸ ਜਥੇਬੰਦੀ ਅਤੇ ਭਾਰਤੀ ਜਨਤਾ ਨੇ ਅੰਗਰੇਜ਼ ਸਰਕਾਰ ਨੂੰ ਜਨਤਕ ਅੰਦੋਲਨਾਂ ਰਾਹੀਂ ਕੋਈ ਖਾਸ ਕਸ਼ਟ ਨਹੀਂ ਸੀ ਦਿਤਾ ਕਿਉਂਕਿ ਉਸ ਸਮੇਂ ਮਿ; ਮਾਨਟੇਗਿਊ ਨੇ ਕਾਂਗਰਸੀ ਨੇਤਾਵਾਂ ਅਤੇ ਭਾਰਤੀ ਜਨਤਾ ਨੂੰ ਜੰਗ ਤੋਂ ਪਿਛੋਂ ਕਈ ਤਰ੍ਹਾਂ ਦੇ ਹੱਕ ਹਕੂਕ ਦੇਣ ਦੇ ਵਾਇਦੇ ਦਿੱਤੇ ਸਨ, ਜਿਸ ਕਰਕੇ ਪੰਜਾਬ ਦੇ ਵਪਾਰੀਆਂ ਅਤੇ ਆਮ ਲੋਕਾਂ ਨੇ ਭਾਰੀ ਟੈਕਸ ਅਦਾ ਕਰਨ ਤੋਂ ਵੀ ਸੰਕੋਚ ਨਹੀਂ ਸੀ ਕੀਤਾ। ਪੰਜਾਬ ਦੇ ਕਿਸਾਨਾਂ ਨੇ ਆਪਣੀ ਲੀਡਰਸ਼ਿਪ ਦਾ ਰੁਖ ਵੇਖਦਿਆਂ ਹੋਇਆਂ ਚੁਪ ਚਾਪ ਆਰਥਕ ਸੰਕਟ ਦਾ ਭਾਰ ਝੱਲ ਲਿਆ ਅਤੇ ਆਪਣੇ ਜਵਾਨਾਂ ਦੀ ਭਾਰੀ ਗਿਣਤੀ ਵਿੱਚ ਭਰਤੀ ਵੀ ਦਿੱਤੀ, ਪਰ ਜਦ ਜੰਗ ਖਤਮ ਹੋਈ ਤਾਂ ਅੰਗਰੇਜ਼ ਸਰਕਾਰ ਆਪਣੇ ਵਾਇਦਿਆਂ ਤੋਂ ਸਾਫ ਤੌਰ ਤੇ ਮੁੱਕਰ ਗਈ।

ਜਦ ਕਾਂਗਰਸੀ ਨੇਤਾਵਾਂ ਨੇ ਅੰਗਰੇਜ਼ ਹਾਕਮਾਂ ਦੀ ਨੀਤੀ ਵਿੱਚ ਫਰਕ ਆਇਆ ਡਿੱਠਾ ਤਾਂ ਉਹਨਾਂ ਨੇ ਰੌਲਟ ਕਮੇਟੀ ਵਲੋਂ ਉਲੀਕੇ ਗਏ ਬਿੱਲ ਦੀ ਵਿਰੋਧਤਾ ਜਨਤਕ ਪੱਧਰ ਉੱਪਰ ਸ਼ੁਰੂ ਕਰਨ ਦਾ ਐਲਾਨ ਕਰ ਦਿੱਤਾ। ਐਸੀ ਹਾਲਤ ਵਿੱਚ ਮਹਾਤਮਾ ਗਾਂਧੀ ਜੀ ਨੇ ਇਸ ਗੱਲ ਨੂੰ ਚੰਗੀ ਤਰ੍ਹਾਂ ਨਾਲ ਅਨੁਭਵ ਕਰ ਲਿਆ ਕਿ ਸਮੂਹ ਦੇਸ਼ ਵਾਸੀਆਂ ਨੂੰ ਸੰਗਠਤ ਕਰਨ ਅਤੇ ਉਹਨਾਂ ਦੇ ਮਨਾਂ ਅੰਦਰ ਆਜ਼ਾਦੀ ਦੀ ਭਾਵਨਾ ਨੂੰ ਉਤੇਜਤ ਕਰਨ ਤੋਂ ਬਿਨਾਂ ਦੇਸ਼ ਦੀ ਧਰਤੀ ਨੂੰ ਅੰਗਰੇਜ਼ ਸਾਮਰਾਜ ਦੇ ਭਾਰ ਤੋਂ ਛੁਟਕਾਰਾ ਨਹੀਂ ਦਵਾਇਆ ਜਾ ਸਕਦਾ। ਜਿਸ ਕਰਕੇ ਮਹਾਤਮਾ ਗਾਂਧੀ ਜੀ ਨੇ ਸਮੂਹ ਦੇਸ਼ ਵਾਸੀਆਂ ਨੂੰ ਕਾਂਗਰਸ ਜਥੇ-ਬੰਦੀ ਦੇ ਝੰਡੇ ਹੇਠ ਇਕੱਠੇ ਹੋ ਕੇ ਜਨਤਕ ਅੰਦੋਲਨ ਸ਼ੁਰੂ ਕਰਨ ਦਾ ਨਾਅਰਾ ਦਿੱਤਾ।

ਮਹਾਤਮਾ ਗਾਂਧੀ ਜੀ ਨੇ ਇਸ ਬਿੱਲ ਦੇ ਵਿਰੋਧ ਵਿੱਚ ਰੋਸ ਪ੍ਰਗਟ ਕਰਨ ਲਈ 30 ਮਾਰਚ ਦੀ ਤਾਰੀਖ ਨਿਸਚਿਤ ਕੀਤੀ, ਜਿਸ ਅਨੁਸਾਰ ਪੰਜਾਬ ਪ੍ਰਾਂਤ ਦੇ ਪ੍ਰਸਿਧ ਇਤਿਹਾਸਕ ਸ਼ਹਿਰ ਅੰਮ੍ਰਿਤਸਰ ; ਦੇ ਵਾਸੀਆਂ ਨੇ ਬੇ-ਮਿਸਾਲ ਹੜਤਾਲ ਕਰਕੇ ਆਪਣੀ ਦੇਸ਼ ਭਗਤੀ ਦਾ ਸਬੂਤ ਦਿੱਤਾ।

ਮਹਾਤਮਾ ਗਾਂਧੀ ਜੀ ਨੇ ਭਾਵੇਂ 30 ਮਾਰਚ ਦੀ ਥਾਂ 6 ਅਪ੍ਰੈਲ ਨੂੰ ਹੜਤਾਲ ਕਰਨ ਦਾ ਐਲਾਨ ਕਰਕੇ ਦਿਨ ਬਦਲ ਦਿੱਤਾ ਸੀ, ਪਰ ਅੰਮ੍ਰਿਤਸਰ ਦੀ ਲੋਕਾਈ ਨੇ 30 ਮਾਰਚ ਨੂੰ ਵੀ ਅਤੇ 6 ਅਪ੍ਰੈਲ ਨੂੰ ਵੀ ਪੂਰਨ ਤੌਰ ਤੇ ਸਫਲ ਹੜਤਾਲ ਕਰਕੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਸਿਗਨਲ ਦੇ ਦਿੱਤਾ ਸੀ।

ਅੰਗਰੇਜ਼ ਸਰਕਾਰ ਨੇ ਪੰਜਾਬ ਦੇ ਲੋਕਾਂ ਦਾ ਆਜ਼ਾਦੀ ਲਈ ਜੋਸ਼ ਤੇ ਉਤਸ਼ਾਹ ਵੇਖ ਕੇ ਡਾ: ਸਤਿਆਪਾਲ ਅਤੇ ਡਾ: ਸੈਫ਼ਦੀਨ ਕਿਚਲੂ ਨੂੰ 29 ਮਾਰਚ, 1919 ਵਾਲੇ ਦਿਨ ਡੀਫੈਂਸ ਆਫ ਇੰਡਿਆ ਐਕਟ ਅਧੀਨ ਜਲਸਿਆਂ ਵਿਚ ਬੋਲਣ ਤੋਂ ਵਰਜ ਦਿੱਤਾ। ਪਰ ਇਸ ਦੇ ਬਾਵਜੂਦ ਅੰਮ੍ਰਿਤਸਰ ਦੇ ਲੋਕ ਦੇਸ਼ ਭਗਤੀ ਦੀ ਪ੍ਰਬਲ ਭਾਵਨਾ ਸਦਕਾ ਪੂਰੀ ਤਰ੍ਹਾਂ ਨਾਲ ਸੁਚੇਤ ਸਨ। ਜਿਸ ਕਰਕੇ ਡਾ: ਸਤਿਆਪਾਲ ਅਤੇ ਡਾ: ਕਿਚਲੂ ਨੇ ਅੰਗਰੇਜ਼ ਸਰਕਾਰ ਦੇ ਕਿਸੇ ਵੀ ਹੁਕਮ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ 5 ਅਪ੍ਰੈਲ, 1919 ਨੂੰ ਅੰਮ੍ਰਿਤਸਰ ਦੇ ਸ਼ਹਿਰੀਆਂ ਦੀ ਇਕ ਵਿਸ਼ਾਲ ਮੀਟਿੰਗ ਵਿੱਚ ਲੋਕ ਸਮੂਹ ਨੂੰ ਸੰਬੋਧਨ ਕਰੀਦਆਂ ਹੋਇਆਂ 6 ਅਪ੍ਰੈਲ 1919 ਨੂੰ ਪੂਰਨ ਤੌਰ ਤੇ ਹੜਤਾਲ ਕਰਨ ਦਾ ਐਲਾਨ ਕੀਤਾ। ਸਿੱਟੇ ਵਜੋਂ ਜ਼ਿਲਾ ਅਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਡਾ: ਕਿਚਲੂ ਅਤੇ ਡਾ ਸਤਿਆਪਾਲ ਨੂੰ 9 ਅਪ੍ਰੈਲ 1919 ਵਾਲੇ ਦਿਨ ਅਮ੍ਰਿਤਸਰ ਸ਼ਹਿਰ ਛੱਡ ਜਾਣ ਦਾ ਆਦੇਸ਼ ਦਿਤਾ। ਪਰ ਜਦ ਅੰਗ੍ਰੇਜ਼ ਹਾਕਮਾਂ ਨੇ ਆਪਣੇ ਇਸ ਹੁਕਮ ਦਾ ਡਾ: ਕਿਚਲੂ ਅਤੇ ਡਾ: ਸਤਿਆਪਾਲ ਉਪਰ ਅਸਰ ਹੋਇਆ ਨਾ ਡਿੱਠਾ ਤਾਂ ਉਹਨਾ ਨੇ ਇਨਾ ਦੋਂਹ ਆਗੂਆਂ ਨੂੰ 10 ਅਪ੍ਰੈਲ ਵਾਲੇ ਦਿਨ ਗ੍ਰਿਫਤਾਰ ਕਰਕੇ ਧਰਮਸਾਲਾ ਜੇਹਲ ਭੇਜ ਦਿੱਤਾ। ਇਸ ਤੋਂ ਇਲਾਵਾ ਡਿਪਟੀ ਕਮਿਸ਼ਨਰ ਜ਼ਿਲਾ ਅਮ੍ਰਿਤਸਰ ਨੇ ਲਾਹੌਰ ਕਮਿਸ਼ਨਰ ਨੂੰ ਫੌਰੀ ਤੌਰ ਤੇ ਅਮ੍ਰਿਤਸਰ ਵਿਖੇ ਫੌਜ ਵਧਾਉਣ ਲਈ ਇਕ ਵਿਸ਼ੇਸ਼ ਚਿੱਠੀ ਲਿਖੀ। ਜਿਸ ਅਨੁਸਾਰ ਬੜੀ ਤੇਜ਼ੀ ਨਾਲ ਅਮਲ ਹੋਣਾ ਸ਼ੁਰੂ ਹੋ ਗਿਆ।

ਬਾਕੀ ਸਫਾ 33 ਤੇ

# ਮਈ ਦਿਨ

—ਗੁਰਬਖਸ਼ ਸਿੰਘ ਬਨੋਆਣਾ

ਮਈ ਦਿਨ ਦਾ ਇਤਿਹਾਸ ਦੁਨੀਆਂ ਭਰ ਦੇ ਬਾਕੀ ਸਭ ਤਿਉਹਾਰਾਂ ਦੇ ਇਤਿਹਾਸ ਨਾਲੋਂ ਨਿਆਰਾ ਹੈ। ਇਹ ਸਰਮਾਏ ਦੇ ਨਿਜ਼ਾਮ ਦੇ ਕਬਰਪੁਟਾਂ ਦਾ ਸਾਂਝਾ ਕੌਮਾਂਤਰੀ ਤਿਉਹਾਰ ਹੈ। ਏਸ ਦੇ ਜਨਮ ਦਾ ਮਜ਼ਦੂਰ ਜਮਾਤ ਦੀ ਕੰਮ ਘੰਟਿਆਂ ਵਿਚ ਕਮੀ ਦੀ ਤਹਿਰੀਕ ਨਾਲ ਡੂੰਘਾ ਸੰਬੰਧ ਹੈ। ਤਹਿਰੀਕ ਜਿਸ ਦੀ ਕਿ ਬਹੁਤ ਵੱਡੀ ਸਿਆਸੀ ਮਹੱਤਤਾ ਹੈ।

ਇਕ ਸਮਾਂ ਸੀ ਜਦੋਂ ਦੁਨੀਆਂ ਦੇ ਵੱਖ ਵੱਖ ਦੇਸ਼ਾਂ ਵਿਚ ਮਜ਼ਦੂਰਾਂ ਕੋਲੋਂ ਅੰਨੇ ਵਾਹ ਕੰਮ ਲਿਆ ਜਾਂਦਾ ਸੀ। 1806 ਵਿਚ ਫਲਾਡੈਲਫੀਆ ਦੇ ਮੋਚੀਆਂ ਦੇ ਆਗੂਆਂ ਉਤੇ ਸਾਜ਼ਿਸ਼ ਦੇ ਮੁਕਦਮੇ ਚਲੇ। ਉਦੋਂ ਇਹ ਗਲ ਸਾਹਮਣੇ ਆਈ ਕਿ ਮਜ਼ਦੂਰਾਂ ਕੋਲੋਂ ਅਠਾਰਾਂ, ਉਨੀ ਅਤੇ ਵੀਹ ਵੀਹ ਘੰਟੇ ਵੀ ਕੰਮ ਲਿਆ ਜਾਂਦਾ ਸੀ। ਗਲ ਕੀ 24 ਘੰਟਿਆਂ ਦੀ ਦਿਹਾੜੀ ਵਿਚੋਂ ਅਕਸਰ ਮਜ਼ਦੂਰਾਂ ਦੇ ਚਾਰ ਘੰਟੇ ਵੀ ਆਪਣੇ ਨਹੀਂ ਸਨ ਹੁੰਦੇ। ਉਹਨਾਂ ਦਾ ਸਮਾਂ ਪੂੰਜੀ ਪਤੀਆਂ ਦੀਆਂ ਤਜੌਰੀਆਂ ਭਰਣ ਲਈ ਖੂਨ ਪਸੀਨਾ ਵੀ ਇਕ ਕਰਨ ਦਾ ਸਮਾਂ ਹੁੰਦਾ ਸੀ। ਇਹ ਗਲ ਇਕਲੇ ਫਲਾਡੈਲਫੀਆ ਤਕ ਸੀਮਿਤ ਨਹੀਂ ਸੀ। ਦੁਨੀਆਂ ਦੇ ਵੱਖ ਵੱਖ ਦੇਸ਼ਾਂ ਵਿਚੋਂ ਇਸ ਗਲ ਲਈ ਅਨੇਕਾਂ ਉਦਾਹਰਣਾ ਤਕ ਦਿਤੀਆਂ ਜਾ ਸਕਦੀਆਂ ਹਨ। ਇਸ ਹਾਲਤ ਨੇ ਮਜ਼ਦੂਰਾਂ ਦੀ ਕੰਮ ਘੰਟੇ ਘੱਟ ਕਰਨ ਦੀ ਤਹਿਰੀਕ ਨੂੰ ਜਨਮ ਦਿਤਾ। ਕੁਝ ਹੀ ਸਾਲਾਂ ਵਿਚ ਦਸ ਘੰਟੇ ਦੀ ਕੰਮ ਦਿਹਾੜੀ ਦੀ ਤਹਿਰੀਕ ਨੇ ਜ਼ੋਰ ਫੜ ਲਿਆ। ਇਸ ਤਹਿਰੀਕ ਨੇ ਕਈ ਥਾਂ ਵਰਨਣ ਯੋਗ ਜਿੱਤਾਂ ਜਿਤੀਆਂ। ਪਹਿਲੀ ਇਟਰਨੈਸ਼ਨਲ ਜੋ ਕਿ 28 ਸਤੰਬਰ 1864 ਨੂੰ ਲੰਡਨ ਵਿਚ ਸਥਾਪਤ ਹੋਈ ਸੀ ਦੇ ਪ੍ਰੋਗਰਾਮ ਵਿਚ ਏਸ ਗਲ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਹੈ। ਪ੍ਰੋਗਰਾਮ ਜਿਸ ਨੂੰ ਕਿ ਉਦਘਾਟਨੀ ਭਾਸ਼ਨ ਵੀ ਕਿਹਾ ਜਾਂਦਾ ਹੈ ਕਾਰਲ ਮਾਰਕਸ ਨੇ ਲਿਖਿਆ ਸੀ। ਇਸ ਵਿਚ 10 ਘੰਟਿਆਂ ਦੇ ਬਿਲ ਦੀ ਪਰਵਾਨਗੀ ਨੂੰ ਮਜ਼ਦੂਰ ਜਮਾਤ ਦੀ ਇਕ ਵੱਡੀ ਜਿਤ ਕਰਾਰ ਦਿਤਾ ਗਿਆ ਸੀ। ਦਸ ਘੰਟੇ ਦੀ ਕੰਮ ਦਿਹਾੜੀ ਦੀ ਤਹਿਰੀਕ ਪਿਛੋਂ ਅਠ ਘੰਟੇ ਦੀ ਕੰਮ ਦਿਹਾੜੀ ਦੀ ਮੰਗ ਉਚੀ ਹੋਣੀ ਸ਼ੁਰੂ ਹੋਈ।

ਅਮਰੀਕਾ ਵਿਚ 1866 ਵਿਚ ਨੈਸ਼ਨਲ ਲੇਬਰ ਫੈਡਰੇਸ਼ਨ ਦੀ ਸਥਾਪਨਾ ਵੇਲੇ ਪਾਸ ਕੀਤੇ ਗਏ ਇਕ ਮਤੇ ਵਿਚ ਆਖਿਆ ਗਿਆ ਸੀ :

"ਪੂੰਜੀਵਾਦੀ ਗੁਲਾਮੀ ਤੋਂ ਏਸ ਦੇਸ਼ ਦੇ ਮਜ਼ਦੂਰਾਂ ਨੂੰ ਆਜ਼ਾਦ ਕਰਾਣ ਲਈ ਸਭ ਤੋਂ ਪਹਿਲਾਂ ਤੇ ਸਭ ਤੋਂ ਵੱਡੀ ਲੋੜ ਇਸ ਗਲ ਦੀ ਹੈ ਕਿ ਇਕ ਅਜੇਹਾ ਕਾਨੂੰਨ ਬਣਾਇਆ ਜਾਏ ਜਿਸ ਰਾਹੀਂ ਅਮਰੀਕਾ ਦੇ ਹਰ ਪ੍ਰਾਂਤ ਵਿਚ ਅਠ ਘੰਟੇ ਦੇ ਕੰਮ ਦੇ ਦਿਨ ਨੂੰ ਆਮ ਤੌਰ ਤੇ ਕੰਮ ਦਾ ਦਿਨ ਮੰਨ ਲਿਆ ਜਾਵੇ। ਏਸ ਸ਼ਾਨਦਾਰ ਨਤੀਜੇ ਨੂੰ ਹਾਸਲ ਕਰਨ ਲਈ ਅਸੀਂ ਆਪਣੀ ਪੂਰੀ ਸ਼ਕਤੀ ਲਾ ਦੇਣ ਦਾ ਫੈਸਲਾ ਕਰਦੇ ਹਾਂ।"

ਇਹ ਮਤਾ ਅਗਸਤ ਵਿਚ ਪਰਵਾਨ ਕੀਤਾ ਗਿਆ। ਦੂਜੇ ਸਾਲ ਸਤੰਬਰ ਵਿਚ ਪਹਿਲੀ ਇੰਟਰਨੈਸ਼ਨਲ ਦੀ ਜਨੇਵਾ ਵਿਚ ਹੋਈ ਕਾਂਗਰਸ ਨੇ ਵੀ ਇਕ ਮਤਾ ਪਾਸ ਕੀਤਾ। ਇਸ ਵਿਚ ਆਖਿਆ ਗਿਆ ਸੀ :

"ਜਦੋਂ ਤੱਕ ਕੰਮ ਕਰਨ ਦੇ ਘੰਟਿਆਂ ਦੀ ਕਾਨੂੰਨੀ ਤੌਰ ਤੇ ਕੋਈ ਹਦ ਨਹੀਂ ਬੰਨ੍ਹੀ ਜਾਂਦੀ ਉਦੋਂ ਤੱਕ ਮਜ਼ਦੂਰ ਜਮਾਤ ਦੀ ਬਿਹਤਰੀ ਅਤੇ ਆਜ਼ਾਦੀ ਲਈ ਕੀਤੇ ਜਾਣ ਵਾਲੀਆਂ ਸਭ ਕੋਸ਼ਸ਼ਾਂ ਅਧੂਰੀਆਂ ਰਹਿ ਜਾਣਗੀਆਂ........

ਇਸ ਲਈ ਕਾਂਗਰਸ ਤਜਵੀਜ਼ ਕਰਦੀ ਹੈ ਕਿ ਅਠ ਘੰਟੇ ਦੀ ਕੰਮ ਦਿਹਾੜੀ ਨੂੰ ਕਾਨੂੰਨੀ ਕਰਾਰ ਦਿਤਾ ਜਾਏ।"

ਜਗਤ ਪ੍ਰਸਿਧ ਗਰੰਥ "ਪੂੰਜੀ" ਦੇ ਪਹਿਲੇ ਹਿਸੇ ਵਿਚ ਜੋ 1867 ਵਿਚ ਪ੍ਰਕਾਸ਼ਤ ਹੋਇਆ ਸੀ ਇਕ ਕਾਂਡ ਕੰਮ ਦਿਹਾੜੀ ਬਾਰੇ ਹੈ। ਕਾਰਲ ਮਾਰਕਸ ਨੇ ਅਮਰੀਕਾ ਵਿਚ ਅਠ ਘੰਟੇ ਦੀ ਕੰਮ ਦਿਹਾੜੀ ਲਈ ਜਦੋ ਜਹਿਦ ਦਾ ਜ਼ਿਕਰ ਕਰਦੇ ਹੋਏ ਇਸ ਵਿਚ ਆਖਿਆ ਸੀ :

ਜਦੋਂ ਤੱਕ ਅਮਰੀਕੀ ਗਣਰਾਜ ਦੇ ਕਿਸੇ ਵੀ ਹਿਸੇ ਵਿਚ ਗੁਲਾਮੀ ਦਾ ਧਬਾ ਕਾਇਮ ਰਿਹਾ ਉਦੋਂ ਤਕ ਉਥੇ ਕਿਸੇ ਵੀ ਤਰ੍ਹਾਂ ਦੀ ਆਜ਼ਾਦ ਮਜ਼ਦੂਰ ਤਹਿਰੀਕ ਨਾ ਪਨਪ ਸਕੀ ਜਿਥੇ ਕਾਲੀ ਚਮੜੀ ਵਾਲੇ ਮਜ਼ਦੂਰਾਂ ਨੂੰ ਘਿਰਣਾਂ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ ਉਥੇ ਗੋਰਾ ਮਜ਼ਦੂਰ ਕਦੇ ਵੀ ਆਪਣੇ ਆਪ ਨੂੰ ਆਜ਼ਾਦ ਨਹੀਂ ਕਰਵਾ ਸਕਦਾ ਪਰ ਗੁਲਾਮੀ ਦੇ ਖਾਤਮੇ ਤੋਂ ਪਿਛੋਂ ਹੀ ਉਥੇ ਇਕ ਨਵੀਂ ਜਿੰਦਗੀ ਨੇ ਜਨਮ ਲਿਆ। ਗ੍ਰਹਿ ਜੁਧ ਦਾ ਪਹਿਲਾ ਸਿਟਾ ਇਹ ਨਿਕਲਿਆ ਕਿ ਅਠ ਘੰਟੇ ਦੀ ਕੰਮ ਦਿਹਾੜੀ ਦਾ ਅੰਦੋਲਨ ਅੰਧ ਮਹਾਂਸਾਗਰ ਤੋਂ ਸ਼ਾਂਤ ਮਹਾਂਸਾਗਰ ਤੇ ਨਿਊ ਇੰਗਲੈਂਡ ਤੋਂ ਕੈਲੇਫੋਰਨੀਆ ਤਕ ਬੜੀ ਛੇਤੀ ਫੈਲ ਗਿਆ।.

ਅਮਰੀਕਾ ਫੈਡਰੇਸ਼ਨ ਆਫ ਲੇਬਰ ਨੇ ਜਿਹੜੀ ਅਮਰੀਕਾ ਤੇ ਕੈਨੇਡਾ ਦੇ ਮਜ਼ਦੂਰਾਂ ਦੀ ਜਥੇਬੰਦੀ ਸੀ। 7 ਅਕਤੂਬਰ 1884 ਨੂੰ ਆਪਣੇ ਚੌਥੇ ਸਮਾਗਮ ਵਿਚ ਇਕ ਮਤਾ ਪਾਸ ਕਰਕੇ ਐਲਾਨ ਕੀਤਾ ਕਿ "1 ਮਈ 1886 ਤੋਂ ਕੰਮ ਦਾ ਦਿਨ ਕਾਨੂੰਨੀ ਤੌਰ ਤੇ 8 ਘੰਟੇ ਦਾ ਹੋਵੇਗਾ ਅਤੇ ਅਸੀਂ ਆਪਣੇ ਨਾਲ ਸਬੰਧਤ ਸਾਰੀਆਂ ਮਜ਼ਦੂਰ ਜਥੇਬੰਦੀਆਂ ਨੂੰ ਸਿਫਾਰਸ਼ ਕਰਦੇ ਹਾਂ ਕਿ ਉਹ ਆਪਣੇ ਕੰਮ ਵਿਚ ਇਸ ਤਰ੍ਹਾਂ ਦੇ ਸਲੂਕ ਬਣਾਉਣ ਜੋ ਤਜਵੀਜ਼ ਵਿਚ ਦਰਜ ਸਮੇਂ ਦੇ ਮੁਤਾਬਿਕ ਹੋਣ।"

ਪਰ ਇਸ ਤਜਵੀਜ਼ ਵਿਚ ਉਹ ਤਰੀਕੇ ਨਹੀਂ ਸਨ ਦਸੇ ਗਏ ਜਿਨ੍ਹਾਂ ਤੋਂ ਕੰਮ ਲੈ ਕੇ ਅਠ ਘੰਟੇ ਦੀ ਕੰਮ ਦਿਹਾੜੀ ਲਾਗੂ ਕਰਨੀ ਸੀ। 1885 ਵਿਚ ਫੈਡਰੇਸ਼ਨ ਦੇ ਇਜਲਾਸ ਨੇ ਇਕ ਮਈ ਨੂੰ ਕੰਮ ਤੋਂ ਬਾਹਰ ਆ ਜਾਣ ਦੀ ਤਜਵੀਜ਼ ਦੁਹਰਾਈ। 1886 ਵਿਚ ਇਹ ਤਹਿਰੀਕ ਬੜਾ ਜ਼ੋਰ ਫੜ ਗਈ।

ਹੜਤਾਲਾਂ ਦਾ ਕੇਂਦਰ ਸ਼ਿਕਾਗੋ ਸੀ ਪਰ ਪਹਿਲੀ ਮਈ ਤਕ ਹੋਰ ਵੀ ਬਹੁਤ ਸਾਰੇ ਸ਼ਹਿਰਾਂ ਵਿਚ ਇਹ ਅੰਦੋਲਨ ਸ਼ੁਰੂ ਹੋ ਗਿਆ। ਪੂੰਜੀਵਾਦੀ ਇਤਿਹਾਸਕਾਰਾਂ ਦੇ ਉਸ ਸਮੇਂ ਹੋਈਆਂ ਹੜਤਾਲਾਂ ਨੂੰ ਸਮਾਜੀ ਜੰਗ ਕਰਾਰ ਦਿਤਾ ਹੈ। ਇਕ ਮਈ ਦੀ ਹੜਤਾਲ ਸ਼ਿਕਾਗੋ ਵਿਚ ਸਭ ਤੋਂ ਜ਼ਿਆਦਾ ਜੰਗਜੂ ਜਜ਼ਬਿਆਂ ਵਾਲੀ ਸੀ। ਹੜਤਾਲ ਤੋਂ ਬਹੁਤ ਪਹਿਲਾਂ ਹੀ ਉਸ ਦੀ ਤਿਆਰੀ ਲਈ ਇਕ ਅੱਠ ਘੰਟੇ ਦਾ ਸੰਗਠਨ ਕਾਇਮ ਹੋ ਗਿਆ ਸੀ। ਇਕ ਮਈ ਤੋਂ ਇਕ ਦਿਨ ਪਹਿਲਾਂ ਐਤਵਾਰ ਦੇ ਦਿਨ ਇਕ ਜਲੂਸ ਨਿਕਲਿਆ ਜਿਸ ਵਿਚ 25000 ਮਜ਼ਦੂਰਾਂ ਨੇ ਹਿਸਾ ਲਿਆ। ਪਹਿਲੀ ਮਈ ਨੂੰ ਮਜ਼ਦੂਰ ਸੰਦ ਛੱਡ ਕੇ ਫੈਕਟਰੀਆਂ ਤੋਂ ਬਾਹਰ ਆ ਗਏ। ਸ਼ਿਕਾਗੋ ਵਿਚ ਏਨੇ ਵੱਡੇ ਪੈਮਾਨੇ ਤੇ ਇਹ ਪਹਿਲੀ ਵਾਰ ਹੋਇਆ ਸੀ। ਅੰਦੋਲਨ ਨੇ ਹੋਰ ਤੀਖਣਤਾ ਧਾਰਣ ਕਰ ਲਈ, ਤਿੰਨ ਅਤੇ ਚਾਰ ਮਈ ਨੂੰ ਹੋਣ ਵਾਲੀਆਂ ਲਹੂ ਰਤੀਆਂ ਘਟਨਾਵਾਂ ਜਿਨ੍ਹਾਂ ਨੂੰ ਹੇ ਮਾਰਕੀਟ ਦੀਆਂ ਘਟਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਇਕ ਮਈ ਦੀ ਹੜਤਾਲ ਦੇ ਕਾਰਣ ਹੀ ਹੋਈਆਂ ਸਨ। ਚਾਰ ਮਈ ਨੂੰ ਹੇ ਮਾਰਕਿਟ ਵਿਚ ਜ਼ਬਰਦਸਟ ਮੁਜ਼ਾਹਰੇ ਹੋਏ। ਇਹਨਾਂ ਮੁਜ਼ਾਹਰਿਆਂ ਵਿਚ ਤਿੰਨ ਮਈ ਦੀ ਇਕ ਘਟਨਾ ਤੇ ਰੋਸ ਪਰਗਟ ਕੀਤਾ ਗਿਆ ਜਿਸ ਵਿਚ ਇਕ ਫੈਕਟਰੀ ਦੇ ਹੜਤਾਲੀ ਮਜ਼ਦੂਰਾਂ ਤੇ ਹਮਲਾ ਕਰਕੇ ਛੇ ਮਜ਼ਦੂਰਾਂ ਨੂੰ ਸ਼ਹੀਦ ਤੇ ਕਈਆਂ ਨੂੰ ਫਟੜ ਕਰ ਦਿਤਾ ਗਿਆ ਸੀ। ਜਲਸਾ ਬੜੀ ਸ਼ਾਂਤੀ ਨਾਲ ਚਲ ਰਿਹਾ ਸੀ ਅਤੇ ਖ਼ਤਮ ਹੋਣ ਹੀ ਵਾਲਾ ਸੀ ਕਿ ਪੁਲਿਸ ਨੇ ਫੇਰ ਮਜ਼ਦੂਰਾਂ ਦੇ ਇਕਠ ਤੇ ਇਕ ਬੰਬ ਸੁਟਿਆ ਜਿਸ ਨਾਲ ਇਕ ਪੁਲਿਸ ਅਫਸਰ ਦੀ ਮੌਤ ਹੋ ਗਈ। ਇਸ ਪਿਛੋਂ ਤਿਖੀ ਕਸ਼ਮਕਸ਼ ਹੋਈ ਜਿਸ ਵਿਚ ਪੁਲਿਸ ਦੇ ਸਿਪਾਹੀ ਤੇ ਮਜ਼ਦੂਰ ਮਾਰੇ ਗਏ। ਹੇ ਮਾਰਕਿਟ ਵਿਚ ਮਜ਼ਦੂਰਾਂ ਦੇ ਖ਼ੂਨ ਨਾਲ ਹੋਲੀ ਖੇਡੀ ਗਈ। ਮਜ਼ਦੂਰ ਲੀਡਰਾਂ ਨੂੰ ਫਾਂਸ਼ੀ ਦੀ ਸਜ਼ਾ ਸੁਣਾਈ ਗਈ। ਫਾਂਸੀ ਤੋਂ ਇਕ ਸਾਲ ਪਿਛੋਂ ਅਮਰੀਕੀ ਫੈਡਰੇਸ਼ਨ ਆਫ ਲੇਬਰ ਨੇ ਅਠ ਘੰਟੇ ਦੀ ਕੰਮ ਦਿਹਾੜੀ ਦਾ ਅੰਦਲੋਨ ਸ਼ੁਰੂ ਕਰਨ ਦਾ ਫੈਸਲਾ ਕੀਤਾ। 1888 ਵਿਚ ਸੈਂਟ ਲੂਈਸ ਸਮਾਗਮ ਨੇ ਇਕ ਮਈ 1890 ਦੇ ਦਿਨ ਨੂੰ ਇਸ ਮਨੋਰਥ ਲਈ ਚੁਣਿਆ। 14 ਜੁਲਾਈ 1889 ਨੂੰ ਕਈ ਦੇਸ਼ਾਂ ਦੇ ਮਜ਼ਦੂਰ ਜਮਾਤ ਦੇ ਆਗੂ ਪੈਰਸ ਵਿਚ ਜੁੜੇ। ਇਹ ਉਸ ਜਥੇਬੰਦੀ ਦੀ ਪਹਿਲੀ ਮੀਟਿੰਗ ਸੀ ਜਿਸ ਨੂੰ ਪਿਛੋਂ ਦੂਜੀ ਇੰਟਰਨੈਸ਼ਨਲ ਕਿਹਾ ਗਿਆ। ਪੈਰਸ ਕਾਂਗਰਸ ਵਿਚ ਮਤਾ ਪਾਸ ਕਰਕੇ ਏਲਾਨ ਕੀਤਾ ਗਿਆ : "ਕਾਂਗਰਸ ਇਕ ਮਹਾਨ ਕੌਮਾਂਤਰੀ ਮੁਜ਼ਾਹਰਾ ਜਥੇਬੰਦ ਕਰਨ ਦਾ ਫੈਸਲਾ ਕਰਦੀ ਹੈ ਤਾਂ ਜੋ ਸਭਨਾਂ ਦੇਸ਼ਾਂ ਵਿਚ ਅਤੇ ਸਾਰੇ ਸ਼ਹਿਰਾਂ ਵਿਚ ਇਕ ਨਿਸਚਿਤ ਤਾਰੀਖ ਤੇ ਮਿਹਨਤਕੱਸ਼ ਲੋਕ ਸਰਕਾਰੀ ਹਾਕਮਾਂ ਤੋਂ ਇਹ ਮੰਗ ਕਰਨ ਕਿ ਕੰਮ ਦੇ ਘੰਟਿਆਂ ਨੂੰ ਘਟ ਕਰ ਕੇ 8 ਘੰਟੇ ਦੀ ਕੰਮ ਦਿਹਾੜੀ ਨੂੰ ਕਾਨੂੰਨੀ ਕਰਾਰ ਦਿਤਾ ਜਾਏ ਅਤੇ ਨਾਲ ਹੀ

ਬਾਕੀ ਸਫਾ 34 ਤੇ

ਕਹਾਣੀ

# ਪ੍ਰਛਾਵੇਂ

—ਪ੍ਰੇਮ ਗੋਰਖੀ

ਕਲ੍ਹ ਤਾਈਂ ਉਹਨੂੰ ਕੰਮ ਕਰਦਿਆਂ ਮਸਾਂ ਤਿੰਨ ਦਿਨ ਬੀਤੇ ਸਨ ਜਦ ਕਿ ਸੂਰਜ ਦੇ ਅਥਮਣ ਨਾਲ ਹੀ ਉਹਨੂੰ ਹਲਕਾ ਹਲਕਾ ਤਾਪ ਹੋਣ ਲੱਗ ਪਿਆ ਸੀ ਤੇ ਜਿਉਂ ਹੀ ਰਾਤ ਅੱਧ ਨੂੰ ਟੱਪੀ ਬਚਨੇ ਦਾ ਪਿੰਡਾ ਉਪਰ ਲਈ ਰਜ਼ਾਈ ਵਿਚ ਵੀ ਸੁੰਗੜਦਾ ਜਾਵੇ ਜਿਵੇਂ ਉਹਦੇ ਦੁਆਲੇ ਬਰਫ਼ ਦੀ ਪਤਲੀ ਤਹਿ ਜੰਮ ਗਈ ਹੋਵੇ।

ਸੂਰਜ ਉਹਦੇ ਸਿਰ ਉਪਰ ਲਟਕ ਰਿਹਾ ਸੀ। ਜਦੋਂ ਨੰਗੇ ਪੈਰਾਂ ਨੂੰ ਧੂਹੰਦਾ ਹੋਇਆ ਬਚਨਾ ਪੋਲੇ ਪੋਲੇ ਸ਼ਹਿਰ ਵਲ ਤੁਰਿਆ ਤਾਂ ਅਜੇ ਵੀ ਠੰਡ ਪੈਰਾਂ ਨੂੰ ਚੜ੍ਹਦੀ ਹੋਈ ਉਹਦੇ ਮਗਜ਼ ਵਿਚ ਸੁੰਨ ਪੈਦਾ ਕਰ ਰਹੀ ਸੀ। ਕਛਲਾਂ ਵਿਚ ਹੱਥ ਘੁੱਟੀ ਤੇ ਪੈਰਾਂ ਦੀਆਂ ਉਂਗਲਾਂ ਨੂੰ ਕੱਠੀਆਂ ਕਰਦਾ ਹੋਇਆ ਉਹ ਤੁਰਦਾ ਗਿਆ। ਠੰਡੀ ਠੰਡੀ ਰੁਮਕ ਰਹੀ ਹਵਾ ਤੁਰੇ ਜਾਂਦੇ ਬਚਨੇ ਦੇ ਤੇੜ ਪਾਏ ਪਜਾਮੇ ਵਿਚ ਹੋਈਆਂ ਮੋਰੀਆਂ ਰਾਹੀਂ ਉਹਦੀਆਂ ਲੱਤਾਂ ਨੂੰ ਖਾ ਰਹੀ ਸੀ।

ਆਪਣੇ ਸਾਹਮਣੇ ਤੁਰੇ ਆਉਂਦੇ ਸੂਬੇਦਾਰ ਨੂੰ ਦੇਖ ਕੇ ਬਚਨੇ ਨੇ ਇਕ ਆਸ ਭਰਿਆ ਹਾਉਕਾ ਜਿਹਾ ਲਿਆ। ਕਈ ਦਿਨ ਹੋਏ ਜਦੋਂ ਬਚਨੇ ਨੇ ਸੂਬੇਦਾਰ ਦੀ ਹਵੇਲੀ ਕੁਛ ਇੱਟਾਂ ਗਾਰੇ ਦਾ ਕੰਮ ਕੀਤਾ ਸੀ।

"ਸਾਸਰੀ-ਕਾਲ ਸੂਬੇਦਾਰ ਜੀ!"

"ਸਾਸਰੀ ਅਕਾਲ, ਬਚਨਿਆਂ ਕਿਧਰ ਨੂੰ ਬਈ?"

"ਰਾਤ ਕੁਸ਼ ਤਾਪ ਜਿਹਾ ਹੋ ਗਿਆ ਸੀ, ਮਖਾਂ ਰੀਣ ਦਵਾਈ ਫੜ ਲਿਆਵਾਂ। ਕੁਸ ਨੀ ਹਾਲ ਸੂਬੇਦਾਰ ਜੀ!"

"ਅੱਛਾ ਅੱਛਾ ਲੇ ਆ........" ਸੂਬੇਦਾਰ ਨੇ ਕਿਵੇਂ ਬੇ ਦਿਲੀ ਜਿਹੀ ਨਾਲ ਆਖਿਆ।

"ਭਲਾ ਥੋੜੇ ਕੰਨੀ ਕੁਸ ਪੈਸੇ ਵੀ ਨੇ ਸ਼ੈਤ......ਮਿਲ ਜਾਂਦੇ ਤਾਂ ਕੋਈ ਟੁੱਟੇ ਭੱਜੇ ਛਿੱਤਰ ਦਾ ਈ ਹੰਦੋ ਬ......"

"ਕੋਈ ਨਾ ਬਈ ਕੋਈ ਨਾ.. ਅੱਜ ਭਲਕੇ ਹੋ ਜੂ ਤੇਰਾ ਕੰਮ ਵੀ ..........।" ਬਚਨੇ ਦੀ ਗੱਲ ਟੁੱਕ ਕੇ ਬੋਲਦਾ ਹੋਇਆ ਸੂਬੇਦਾਰ ਮੁੱਛਾਂ ਤੇ ਹੱਥ ਫੇਰਦਾ ਆਪਣੇ ਰਾਹ ਪੈ ਗਿਆ, ਤੇ ਬਚਨਾ ਬੁੱਸਾ ਜਿਹਾ ਮੂੰਹ ਲੈ ਕੇ ਰਹਿ ਗਿਆ।

ਜਰਨੈਲੀ ਸੜਕ ਉਹ ਟੱਪ ਆਇਆ ਸੀ ਤੇ ਟੁਟੀ ਹੋਈ ਸੜਕ ਦੇ ਕੰਢੇ ਖਿਲਰੀਆਂ ਪੱਥਰ ਕੰਕਰਾਂ ਨੇ ਬਚਨੇ ਦੇ ਠੰਡ ਨਾਲ ਸੁੰਗੜੇ ਪੈਰਾਂ ਵਿਚ ਆਖਰਾਂ ਦੀਆਂ ਚੀਸਾਂ ਪੈਦਾ ਕਰ ਦਿਤੀਆਂ ਸਨ। ਜਦ ਕਦੇ ਵੀ ਉਸ ਦੇ ਪੈਰਾਂ ਹੇਠ ਕੋਈ ਤਿੱਖੇ ਮੂੰਹ ਵਾਲਾ ਰੋੜ ਆਇਆ ਸੀ ਤਾਂ ਉਸ ਦੀ ਕਸੀਸ ਦੰਦਾਂ ਵਿਚੀਂ ਹੁੰਦੀ ਹੋਈ ਉਹਦੇ ਦਿਲ ਤਾਈਂ ਅਪੜ ਜਾਂਦੀ ਸੀ।

ਹੌਲੇ ਹੌਲੇ ਤੁਰਦਾ ਬਚਨਾ ਸ਼ਹਿਰ ਦੇ ਨੇੜੇ ਪਹੁੰਚ ਗਿਆ ਸੀ। ਨਿੱਘੀ ਨਿੱਘੀ ਧੁੱਪ ਵਿਚ ਉਹ ਸਵਾਦੋ ਸਵਾਦੀ ਤੁਰਿਆ ਆਇਆ। ਸੜਕ ਕੰਢੇ ਬੱਚੇ ਖੇਡ ਰਹੇ ਸਨ ਤੇ ਉਹ ਬੱਚਿਆਂ ਵਲ ਦੇਖ ਕੇ ਰੁਕ ਗਿਆ। ਨਿੱਕੇ ਨਿੱਕੇ ਬੱਚਿਆਂ ਵਲ ਉਹ ਲਲਚਾਈਆਂ ਨਜ਼ਰਾਂ ਨਾਲ ਦੇਖ ਰਿਹਾ ਸੀ ਸ਼ਾਇਦ ਉਹਨੂੰ ਅਪਣੇ ਬੱਚੇ ਯਾਦ ਆ ਰਹੇ ਸਨ। ਜਿਹੜੇ ਉਹਦੇ ਆਉਣ ਤੇ ਮੰਜੀਆਂ ਉਪਰ ਵਿਛੇ ਪਏ ਮੈਲੇ ਚੀਥੜਿਆਂ ਵਿਚ ਠੰਡ ਤੋਂ ਡਰਦੇ ਲੁਕੇ ਬੈਠੇ ਸਨ ਤੇ ਜਿਹਨਾਂ ਦੇ ਉਦਾਸ ਚੇਹਰ ਬਚਨੇ ਨੂੰ ਟਿੱਕ ਕੇ ਘਰ ਨਹੀਂ ਸੀ ਬੈਠਣ ਦਿੰਦੇ।

ਕੁਮਲਾਇਆ ਜਿਹਾ ਉਹ ਫਿਰ ਤੁਰ ਪਿਆ। ਸ਼ਹਿਰ ਥੋੜੀ ਹੀ ਦੂਰ ਰਹਿ ਗਿਆ ਸੀ। ਇਕ ਦੋ ਵਾਰ ਉਹਨੂੰ ਰੁਕ ਕੇ ਫਿਰ ਸਾਹ ਲੈਣਾ ਪਵੇਗਾ ਤੇ ਸ਼ਾਇਦ ਘੜੀ ਬੈਠਣਾ ਵੀ ਪੈ ਜਾਵੇ। ਫਿਰ ਉਹ ਛੇਤੀ ਹੀ ਡਾਕਟਰ ਦੀ ਦੁਕਾਨ ਤੇ ਪਹੁੰਚ ਜਾਵੇਗਾ। ਉਹ ਤੁਰਦਾ ਆਇਆ। ਸੜਕ ਉਪਰ ਲੱਗੀਆਂ ਟਾਹਲੀਆਂ ਦੀ ਛਾਂ ਹੁਣ ਮੁੱਕ ਗਈ ਸੀ, ਚਿੱਟੀ ਸੁਨਹਿਰੀ ਧੁੱਪ ਬਚਨੇ ਦੇ ਪਿੰਡੇ ਨੂੰ ਪਿਆਰੀ ਪਿਆਰੀ ਲਗ ਰਹੀ ਸੀ। 'ਹੈਂ! ਇਹ ਕੀ?' ਬਚਨਾ ਝਟ ਹੀ ਤ੍ਰਭਕ ਗਿਆ। ਸਾਰੀ

ਸੜਕ ਪੰਛੀਆਂ ਨਾਲ ਭਰੀ ਪਈ ਸੀ। ਕਾਂ, ਗਿਰਝਾਂ, ਸ਼ਾਰਕਾਂ ਅਤੇ ਇਕ ਕੁੱਤੇ ਤੋਂ ਬਿਨਾਂ ਦੋ ਕੁੱਤੇ ਹੋਰ। ਇਕ ਕੁੱਤਾ ਜੋ ਇੱਕਲਾ ਹੀ ਸੁੰਗੜਿਆ ਖੜਾ ਹੈ ਤੇ ਉਹ ਸਾਰੇ ਜਾਨਵਰ ਉਸ ਦੇ ਦੁਆਲੇ ਪਏ ਹੋਏ ਹਨ। ਖਾਰਸ਼ ਨਾਲ ਭਰਿਆ ਕੁੱਤਾ ਬੜਾ ਮਾਯੂਸ ਜਿਹਾ ਦਿਸ ਰਿਹਾ ਹੈ। ਇਹ ਸਾਰੇ ਜਾਨਵਰ ਉਸ ਦੀ ਪਿੱਠ ਨੂੰ ਤੋੜ ਤੋੜ ਖਾ ਰਹੇ ਨੇ,ਤੇ ਉਸ ਦੇ ਮਗਰ ਪ੍ਰਛਾਵੇਂ ਵਾਂਗ ਚਿੰਬੜੇ ਪਏ ਹਨ। ਦੂਸਰੇ ਕੁੱਤੇ ਵੀ ਖਿੜ ਖਿੜ ਉਹਦੀ ਵਲ ਦੇਖਦੇ ਹਨ। ਖਾਰਸ਼ ਖਾਧਾ ਕੁੱਤਾ ਰੁਕਦਾ ਹੈ ਤੇ ਆਪਣੇ ਪਿੰਡੇ ਨੂੰ ਛਿਲਦਾ, ਖੁਰਕਦਾ ਫਿਰ ਤੁਰ ਪੈਂਦਾ ਹੈ। ਉਸ ਦੇ ਪਿੰਡੇ ਵਿਚੋਂ ਲਹੂ ਦੇ ਤੁਪਕੇ ਸਿੰਮ ਸਿੰਮ ਵਹਿ ਰਹੇ ਹਨ।

ਬਚਨਾ ਤੁਰਿਆ ਜਾਂਦਾ ਕਿੰਨੇ ਚਿਰ ਤਾਈਂ ਇਸ ਦ੍ਰਿਸ਼ ਵਲ ਦੇਖਦਾ ਰਿਹਾ। ਸ਼ਾਇਦ ਇਹ ਸਭ ਕੁਝ ਦੇਖ ਕੇ ਉਸ ਦਾ ਦੁਖੀ ਦਿਲ ਹੋਰ ਵੀ ਦੁਖੀ ਹੋ ਗਿਆ ਹੋਵੇ, ਤੇ ਉਹ ਇਹ ਸਭ ਕੁਝ ਨਾ ਦੇਖਣਾ ਚਾਹੁੰਦਾ ਹੋਵੇ। ਉਹ ਕਾਹਲੀ ਕਾਹਲੀ ਅਗੇ ਨੂੰ ਤੁਰ ਪਿਆ।

ਪ੍ਰਛਾਵੇਂ ਢਲਣ ਲਗ ਪਏ ਸਨ ਜਦੋਂ ਉਹ ਸ਼ਹਿਰ ਦੀਆਂ ਦਹਿਲੀਜ਼ਾਂ ਟੱਪਿਆ। ਨਲਕੇ ਉਪਰੋਂ ਧੂੜ ਨਾਲ ਭਰੇ ਹੋਏ ਪੈਰਾਂ ਨੂੰ ਉਸ ਨੇ ਧੋ ਕੇ ਫਿਰ ਤੁਰਨਾ ਸ਼ੁਰੂ ਕੀਤਾ। "ਹਕੀਮ ਬਲਵੰਤ ਰਾਏ" ਦੀ ਦੁਕਾਨ ਅੱਗੇ ਜਾ ਕੇ ਉਹ ਰੁਕ ਗਿਆ। ਅੰਦਰ ਜਾ ਕੇ ਉਸ ਨੇ ਹਕੀਮ ਨੂੰ ਆਪਣੀ ਹਾਲਤ ਬਾਰੇ ਦੱਸਿਆ। ਪਿੰਡਾ ਉਸ ਦਾ ਅੱਗ ਵਾਂਗ ਤੱਪ ਰਿਹਾ ਸੀ। ਹਕੀਮ ਕੋਲੋਂ ਇਕ ਪਰਚੀ ਜੇਹੀ ਫੜ ਉਹ ਦੂਸਰੇ ਕਮਰੇ ਵਿਚ ਚਲਾ ਗਿਆ। ਦਵਾਈ ਤਿਆਰ ਹੋਣ ਲਗੀ। ਬਚਨੇ ਨੂੰ ਝਟ ਹੀ ਪੈਸਿਆਂ ਦਾ ਖ਼ਿਆਲ ਆਇਆ ਤੇ ਉਸ ਨੇ ਸੋਚਿਆ, "ਪੈਸੇ ਤਾਂ ਪੁਛ ਲਵਾਂ ਕਿੰਨੇ ਚਾਹੀਦੇ ਨੇ," ਤੇ ਉਹ ਦਵਾਈ ਬਣਾ ਰਹੇ ਕੰਪਾਊਡਰ ਵਲ ਵਧਿਆ।

"ਵੀਰ ਕਿੰਨੇ ਕੁ ਪੈਸੇ ਚਾਹੀਦੇ ਨੇ ?"

"ਦੋ ਰੁਪਏ ਚਾਲੀ ਪੈਸੇ......।"

ਕੰਪਾਊਡਰ ਦੀ ਗੱਲ ਸੁਣ ਕੇ ਬਚਨਾ ਦੋ-ਚਿੱਤੀ ਵਿਚ ਪੈ ਗਿਆ। ਦਿਲ ਨਾਲ ਕੋਈ ਫੈਸਲਾ ਕਰਦਾ ਹੋਇਆ ਉਹ ਬੋਲਿਆ, "ਤੁਸੀਂ ਦਵਾਈ ਬਣਾਵੋ ਮੈਂ ਰਤਾ ਔਹ ਦੁਕਾਨ ਤੋ ਪੈਸੇ ਫੜ ਆਵਾਂ" ਤੇ ਬਚਨਾ ਹੋਲੇ ਹੌਲੇ ਪੈਰਾਂ ਨੂੰ ਘਸੀਟਦਾ ਹੋਇਆ ਤੁਲਸੀ ਬਾਣੀਏ ਦੀ ਦੁਕਾਨ ਨੂੰ ਹੋ ਤੁਰਿਆ।

ਇਕ ਪਾਈਆ ਗੁੜ, ਤਿੰਨ ਕਿਲੋ ਆਟਾ, ਚਾਹ,ਲੂਣ ਮਿਰਚਾਂ ਤੇ ਹੋਰ ਨਿੱਕ-ਮੁੱਕ ਚੁਕਦਿਆਂ ਬਚਨੇ ਨੇ ਦਵਾਈ ਲਈ ਬਚੀ ਅਠਿਆਨੀ ਨੂੰ ਹੱਥ ਵਿਚ ਮਲਦਿਆਂ ਉਸ ਵਲ ਦੇਖਿਆ। ਉਸ ਦੇ ਕਦਮ ਲੜ-ਖੜਾ ਗਏ ਤੇ ਉਹ ਸੰਭਲਦਾ ਹੋਇਆ ਦੂਸਰੀ ਸੜਕੇ ਪਿੰਡ ਵਾਲੇ ਰਾਹ ਜਾ ਪਿਆ।

ਕਾਲੇ ਹਨੇਰੇ ਵਿਚ ਕੁਦਰਤ ਲੁਕਦੀ ਜਾ ਰਹੀ ਜਾਪਦੀ ਸੀ। ਪਰ ਬਚਨੇ ਕੋਲੋਂ ਤਾਂ ਹੁਣ ਇਕ ਕਦਮ ਵੀ ਬੜੀ ਮੁਸ਼ਕਲ ਨਾਲ ਪੁਟ ਹੋ ਰਿਹਾ ਸੀ, ਤੇ ਉਸ ਦੀ ਹਾਲਤ ਪਲ ਪਲ ਵਿਚ ਨਿਘਰਦੀ ਜਾ ਰਹੀ ਸੀ। ਹੱਡੀਆਂ ਵਿਚ ਚੀਸਾਂ ਉਠ ਰਹੀਆਂ ਸਨ, ਜਿਵੇਂ ਉਹ ਤਿੜਕਦੀਆਂ ਜਾ ਰਹੀਆਂ ਹੋਣ। ਪੈਰ ਧਰਤੀ ਉਪਰ ਰੱਖੇ ਨਹੀਂ ਜਾ ਰਹੇ ਸਨ। ਫਿਰ ਵੀ ਬਚਨਾ ਸਹਿਜੇ ਸਹਿਜੇ ਤੁਰਦਾ ਪਿੰਡ ਤਾਈਂ ਆ ਪਹੁੰਚਿਆ ਸੀ।

ਬਚਨੇ ਨੂੰ ਜਾਪਿਆ ਜਿਵੇਂ ਪਿੰਡ ਘੁੰਮਦਾ ਜਾ ਰਿਹਾ ਸੀ। ਮਕਾਨ ਅਕਾਸ਼ ਵਿਚ ਪੰਛੀਆਂ ਦੀ ਤਰ੍ਹਾਂ ਉਡ ਰਹੇ ਸਨ। ਜ਼ਮੀਨ ਫੱਟ ਰਹੀ ਹੈ ਤੇ ਉਹ ਜਿਵੇਂ ਖੁਰਦਾ ਜਾ ਰਿਹਾ ਹੋਵੇ। ਕੋਠੀ ਦੇ ਮੋੜ ਤੇ ਆ ਕੇ ਬਚਨੇ ਦੀਆਂ ਲੱਤਾਂ ਲੜ-ਖੜਾ ਗਈਆਂ। ਸਿਰ ਉਪਰ ਚੜ੍ਹੀ ਪ੍ਰਛਾਵਿਆਂ ਦੀ ਗੰਢ ਹਨੇਰੇ ਵਿਚ ਗੁਆਚ ਗਈ, ਤੇ ਇਕ ਚੀਖ ਕਈ ਘਰਾਂ ਦੀ ਚੁਪ ਤੋੜ ਗਈ।

●

# ਦਾ ਵਰੋਲਾ

— ਜਗਦੀਸ਼ ਸਿੰਘ

'ਸਰਦਾਰ ਜੀ ! ਤੁਹਾਨੂੰ ਪੰਡਤ ਜੀ ਦਾ ਪ੍ਰੋਗਰਾਮ ਜ਼ਰੂਰ ਸੁਣਾਵਾਂਗੇ'

ਘਈ ਸਾਹਿਬ ਨੇ ਆਪਣੇ ਰਵਾਇਤੀ ਬਾਂਕੇ ਅੰਦਾਜ਼ ਵਿਚ ਕਿਹਾ, "ਪੰਡਤ ਜੀ ਨੇ ਮੇਰਾ ਕਿਹਾ ਕਦੇ ਨਹੀਂ ਮੋੜਿਆ, ਮੇਰੇ ਤੇ ਤਾਂ ਉਹਨਾਂ ਦੀ ਖਾਸ ਕ੍ਰਿਪਾ ਹੈ। ਅਸੀਂ ਉਹਨਾਂ ਸ਼ਾਗਿਰਦਾਂ ਵਿਚੋਂ ਨਹੀਂ ਜਿਹੜੇ ਸਿਰਫ ਠੱਪਾ ਲੁਆਉਣ ਵਾਸਤੇ ਹੀ ਪੰਡਤ ਜੀ ਦਾ ਨਾਮ ਵਰਤਦੇ ਹਨ। ਉਹਨਾਂ ਦੇ ਚਰਨਾਂ ਵਿਚ ਬੈਠ ਕੇ ਸੰਗੀਤ ਦੀ ਸਾਧਨਾ ਕੀਤੀ ਹੈ। ਸ਼ਾਸਤਰੀ ਸਾਹਿਬ ਵੀ ਉਹਨਾਂ ਦਾ ਸ਼ਗਿਰਦ ਹੋਣ ਦਾ ਦਾਅਵਾ ਕਰਦੇ ਹਨ ਪਰ ਉਹਨਾਂ ਨੂੰ ਕਹੋ ਕਿ ਪੰਡਤ ਜੀ ਦਾ ਪ੍ਰੋਗਰਾਮ ਕਰਵਾ ਦੇਣ। ਫੇਰ ਪਤਾ ਲਗੇ। ਅਸਲ ਗੱਲ ਤਾਂ ਹੈ ਇਹ ਕਿ ਉਹਨਾਂ ਪੰਡਤ ਜੀ ਤੋਂ ਸਿਖਿਆ ਹੀ ਨਹੀਂ"। ਤੇ ਫੇਰ ਘਈ ਸਾਹਿਬ ਭੇਦ ਭਰੀ ਮੁਸਕਾਨ ਨਾਲ ਤੇਜ਼ ਨਜ਼ਰਾਂ ਨਾਲ ਟਿਕ-ਟਕੀ ਬਣ ਕੇ ਸਰੋਤਿਆਂ ਵਲ ਦੇਖਦੇ।

ਘਈ ਸਾਹਿਬ ਬੰਬਈ ਤੋਂ ਸਾਡੇ ਸ਼ਹਿਰ ਦੀ ਨੀਮ ਸਰਕਾਰੀ ਸੰਗੀਤ ਤੇ ਸਭਿਆਚਾਰਕ ਅਕੈਡਮੀ ਵਿਚ ਨਵੇਂ ਨਵੇਂ ਸੰਗੀਤ ਦੇ ਅਧਿਆਪਕ ਲੱਗ ਕੇ ਆਏ ਸਨ। ਸੁਣਿਆ ਸੀ ਕਿ ਉਹ ਪਾਕਿਸਤਾਨ ਬਨਣ ਤੋਂ ਪਹਿਲਾਂ ਦੇ ਬੰਬਈ ਗਏ ਹੋਏ ਸਨ ਅਤੇ ਅਕੈਡਮੀ ਦੇ ਉਚੇਚੇ ਯਤਨਾਂ ਸਦਕਾ ਉਹਨਾਂ ਨੂੰ ਬੰਬਈ ਤੋਂ ਮੰਗਵਾਇਆ ਗਿਆ ਸੀ। ਪਹਿਲੀਆਂ ਮੁਲਾ-ਕਾਤਾਂ ਸਮੇਂ ਹੀ ਉਹਨਾਂ ਪਹਿਲਾਂ ਸੁਣੀਆਂ ਕਨਸੋਆਂ ਦੀ ਪੁਸ਼ਟੀ ਕਰਕੇ ਕਿ ਉਹ ਬੰਬਈ ਦੀ ਫ਼ਿਲਮ ਲਾਈਨ ਵਿਚ ਬਹੁਤ ਉਘਾ ਕੰਮ ਕਰ ਚੁਕੇ ਹਨ, ਸਭ ਤੇ ਪ੍ਰਭਾਵ ਪਾ ਦਿਤਾ। ਉਹ ਬੜੇ ਫਖਰ ਨਾਲ ਦਸਦੇ ਕਿ ਬੰਬਈ ਦੇ ਵਡੇ ਤੋਂ ਵਡੇ ਸੰਗੀਤ ਨਿਰਦੇਸ਼ਕ ਉਹਨਾਂ ਦੀਆਂ ਸੇਵਾਵਾਂ ਲੈਣ ਨੂੰ ਤੱਤਪਰ ਰਹਿੰਦੇ। "ਫ਼ਿਲਮ 'ਘਰ ਵਾਲੀ' ਦਾ ਸਾਰਾ ਮਿਊਜ਼ਿਕ ਹੀ ਮੇਰੇ ਨਿਰਦੇਸ਼ਨ ਹੇਠ ਤਿਆਰ ਹੋਇਆ ਸੀ, ਭਾਵੇਂ ਟਾਈਟਲ ਤੇ ਨਾਮ ਉਪਾਧਿਆ ਸਾਹਿਬ ਦਾ ਸੀ। ਜਦੋਂ ਫ਼ਿਲਮ 'ਛਬੀਲਾ ਡਾਕੂ' ਦੀ ਮਸ਼ਹੂਰ ਕਵਾਲੀ ਦੀ ਟੀਊਨ ਨਿਆਰੇ ਰਾਮ ਨੇ ਮੈਨੂੰ ਸੁਣਾਈ ਤਾਂ ਮੈਂ ਉਸ ਵੇਲੇ ਸਾਫ਼ ਲਫ਼ਜ਼ਾਂ ਵਿਚ ਕਹਿ ਦਿਤਾ, ਕਿ ਮੁਆਫ ਕਰਨਾ ਨਿਆਰੇ ਜੀ ਇਸ ਦੇ ਅੰਤਰੇ ਦੇ ਉਤਰਾਅ ਵਿਚ ਜੇ ਜ਼ਰਾ ਕੁ ਤਬਦੀਲੀ ਹੋਵੇ ਤਾਂ ਮੇਰੇ ਖ਼ਿਆਲ ਵਿਚ ਕੁਝ ਬੇਹਤਰ ਰਹੇਗਾ। ਏਨੀ ਕਹਿਣ ਦੀ ਦੇਰ ਸੀ ਕਿ ਉਹਨਾਂ ਸਾਰਿਆਂ ਦੇ ਵਿਚ ਹੀ ਮੈਨੂੰ ਇਹ ਦਰੁਸਤ ਕਰਨ ਲਈ ਕਹਿ ਦਿਤਾ। ਕਰਨਾ ਪਰਮਾਤਮਾ ਦਾ ਕਿ ਮੇਰੇ ਦਿਮਾਗ ਵਿਚ ਐਸਾ ਪੀਸ ਆਇਆ ਕਿ ਉਸ ਨੂੰ ਫਿਟ ਕਰਨ ਨਾਲ ਸਾਰੀ ਬੰਦਸ਼ ਵਿਚ ਹੀ ਨਵੀਂ ਜਾਨ ਪੈ ਗਈ। ਇਸੇ ਕਵਾਲੀ ਕਰਕੇ ਹੀ ਸਾਰੀ ਫ਼ਿਲਮ ਹਿਟ ਹੋ ਗਈ .........ਲਤਾ ਮੰਗੇਸ਼ਕਰ ਅਪਣੀ ਬੜੀ ਫ਼ੈਨ ਹੈ......... ਸਹਿਗਲ ਤੋਂ ਲੈ ਕੇ ਹੁਣ ਤਕ ਦੇ ਕੋਰਸ ਗਰਲਜ਼ ਤਕ ਸਭ ਮੈਨੂੰ ਜਾਣਦੇ ਨੇ"। ਉਹ ਕਹਿੰਦੇ।

ਘਈ ਸਾਹਿਬ ਵੀ ਅਕੈਡਮੀ ਦੀਆਂ ਬਹੁਤ ਦਿਲ-ਚਸਪੀ ਵਾਲੀਆਂ ਚੀਜ਼ਾਂ ਵਿਚੋਂ ਇਕ ਸਨ। ਮਧਰਾ ਕੱਦ। ਮੋਢਿਆਂ ਤਕ ਲੰਮੇ ਘੁੰਗਰਾਲੇ ਵਾਲਾਂ ਵਿਚ ਬਿਜਲੀ ਦੀਆਂ ਰਿਸ਼ਮਾਂ ਵਾਂਗ ਚਮਕਦੇ ਧੌਲੇ। ਲਖਨਊ ਦਾ ਕਢਾਈਦਾਰ ਰੇਸ਼ਮੀ ਕੁੜਤਾ। ਦੁਧ ਚਿੱਟਾ ਖੁਲਾ ਪਜਾਮਾ। ਮੋਢਿਆਂ ਤੇ ਸਫੈਦ ਊਨੀ ਚਾਦਰ। ਨਸ਼ੀਲੀਆਂ ਅੱਖਾਂ ਉਤੇ ਮੋਟੇ ਸ਼ੀਸ਼ੇ ਦੀਆਂ ਐਨਕਾਂ। ਠਾਹਕਾ ਮਾਰ ਕੇ ਹੱਸਦੇ ਤਾਂ ਇੰਜ ਲਗਦਾ ਜਿਵੇਂ ਅਚਾਨਕ ਰੇਡੀਓ ਦੀ ਵਾਲਯੂਮ ਫੁਲ ਹੋ ਗਈ ਹੋਵੇ। ਜਦੋਂ ਵਿਰਲੀਆਂ ਉਂਗਲਾਂ ਵਿਚ ਸਿਗਰਟ ਫਸਾ ਕੇ ਕਸ਼ ਲਗਾਉਂਦੇ ਤਾਂ ਸ਼ਕ ਦੀ ਗੁੰਜਾਇਸ਼ ਨਾ ਰਹਿੰਦੀ ਕਿ ਉਹ ਐਕਟਰਾਂ ਦੀ ਨਗਰੀ ਚੋਂ ਆਏ ਸਨ।

ਘਈ ਸਾਹਿਬ ਨੇ ਅਕੈਡਮੀ ਪੂਰੇ ਦਬਦਬੇ ਨਾਲ ਜੁਆਇਨ ਕੀਤੀ। ਉਹਨਾਂ ਦੇ ਲਗਣ ਤੋਂ ਪਹਿਲਾਂ ਹੀ ਉਨ੍ਹਾਂ ਦੀ ਸ਼ੁਹਰਤ ਦੀ ਧਾਂਕ ਬੈਠੀ ਹੋਈ ਸੀ. ਇਸ ਵਾਸਤੇ ਉਹਨਾਂ ਦਾ ਸਟਾਫ ਤੇ ਵਿਦਿਆਰਥੀਆਂ ਵਲੋਂ ਦਿਲੀ ਸੁਆਗਤ ਹੋਇਆ ਅਤੇ ਸਭ ਉਹਨਾਂ ਦੇ ਉਸ ਪ੍ਰੋਗਰਾਮ ਦੀ ਉਡੀਕ ਕਰ ਰਹੇ ਸਨ ਜੋ ਰਵਾਇਤ ਅਨੁਸਾਰ ਹਰ ਨਵੇਂ ਅਧਿਆਪਕ ਦੀ ਆਮਦ ਦੇ ਸ਼ੁਰੂ ਵਿਚ ਹੀ ਹੁੰਦਾ ਹੈ। ਪਰ ਘਈ ਸਾਹਿਬ ਨੇ ਇਹ ਪ੍ਰੋਗਰਾਮ ਅਜੇ ਸ਼ੁਭ ਮਾਹੌਲ ਨਾ-ਸਾਜ਼ ਹੋਣ ਦੇ ਆਧਾਰ ਤੇ ਅਗੇ ਹੀ ਅਗੇ ਪਾ ਦਿਤਾ ਤੇ ਸਿਧੀਆਂ ਕਲਾਸਾਂ ਲੈਣ ਲਗ ਪਏ।

ਉਹਨਾਂ ਦੀਆਂ ਕਲਾਸਾਂ ਵਿਚ ਖੁਲਾ ਮਾਹੌਲ ਹੁੰਦਾ। ਭਾਸ਼ਣ ਬਹੁਤ ਵਧੀਆ ਕਰਦੇ। ਇਹ ਤਾਂ ਉਹਨਾਂ ਦਾ ਕਮਾਲ

ਸੀ ਕਿ ਪੀਰੀਡਾਂ ਦੇ ਪੀਰਡ ਲੰਘ ਜਾਂਦੇ ਪਰ ਨਾ ਤਾਂ ਉਹ ਬੋਲਣੋਂ ਥਕਦੇ ਅਤੇ ਨਾ ਹੀ ਵਿਦਿਆਰਥੀਆਂ ਦਾ ਸਬਰ ਟੁਟਦਾ। ਗੱਲ ਘਈ ਸਾਹਿਬ ਦੀਆਂ ਪ੍ਰਾਪਤੀਆਂ ਤੋਂ ਫੇਰ ਪੰਡਤ ਜੀ ਤੇ ਆਉਂਦੀ ਤੇ ਉਹ ਕਹਿੰਦੇ "ਪੰਡਤ ਜੀ ਦਾ ਪ੍ਰੋਗਰਾਮ ਜ਼ਰੂਰ ਸੁਣਾਵਾਂਗੇ"। ਤੇ ਤੁਹਾਡਾ ਅਪਣਾ ਪ੍ਰੋਗਰਾਮ ? 'ਉਹ ਵੀ ਜ਼ਰੂਰ ਸੁਣਾਵਾਂਗੇ'—ਉਹਨਾਂ ਦੇ ਸਾਥੀ ਅਧਿਆਪਕ ਜੇ ਕਦੇ ਉਹਨਾਂ ਦਾ ਮੌਜੂ ਕਸਦੇ ਜ਼ਰਾ ਜ਼ਿਆਦਾ ਹੀ ਖੁਲ ਜਾਂਦੇ ਤਾਂ ਫਿਰ ਉਹ ਉਹਨਾਂ ਨੂੰ ਜ਼ੋਰਦਾਰ ਅੰਗਰੇਜ਼ੀ ਵਿਚ ਘੋਸ਼ਣਾ ਕਰਕੇ ਕਿ 'ਯੂ ਨੋ ਆਈ ਐਮ ਮਿਯੂਜ਼ੀਸ਼ਨ ਐਂਡ ਪਾਲੀਟੀਸ਼ਨ ਆਲਸੋ' ਬਿਲਕੁਲ ਚੁਪ ਕਰਾ ਦਿੰਦੇ।

ਇਕ ਦਿਨ ਅਕੈਡਮੀ ਜਾਂਦਿਆਂ ਹੀ ਖ਼ਬਰ ਮਿਲ ਗਈ ਕਿ ਘਈ ਸਾਹਿਬ ਜੀ ਦਾ ਅੱਜ ਲੋਕਲ ਪ੍ਰੋਗਰਾਮ ਹੈ। ਸ਼ਾਮ ਵੇਲੇ ਅਕੈਡਮੀ ਦਾ ਪ੍ਰੋਗਰਾਮ-ਰੂਮ ਵਿਦਿਆਰਥੀਆਂ ਅਤੇ ਸਟਾਫ ਨਾਲ ਖਚਾ-ਖਚ ਭਰ ਗਿਆ। ਉਹਨਾਂ ਦਾ ਸੰਗੀਤ ਸੁਨਣ ਦੀ ਉਤਸੁਕਤਾ ਸਭਨਾਂ ਦੇ ਚੇਹਰਿਆਂ ਤੋਂ ਪ੍ਰਗਟ ਸੀ।

ਅਨਾਊਂਸਮੈਂਟ ਹੋਈ। ਘਈ ਸਾਹਿਬ ਨੇ ਸਤਾਰ ਚੁਕੀ, ਪੂੰਝੀ ਤੇ ਸੁਰ ਕਰਨੀ ਸ਼ੁਰੂ ਕੀਤੀ। ਪੰਜ ਮਿੰਟ, ਦਸ ਮਿੰਟ, ਅੱਧਾ ਘੰਟਾ, ਪੌਣਾ ਘੰਟਾ ਬੀਤ ਗਿਆ ਪਰ ਸਿਤਾਰ ਕੁਝ ਅਜੇਹੀ ਅਖੜ ਸੀ ਕਿ ਘਈ ਸਾਹਿਬ ਦੀ ਸੂਖਮ ਸਮਝ ਅਨੁਸਾਰ ਸੁਰ ਹੀ ਨਾ ਹੋਵੇ। ਘਈ ਸਾਹਿਬ ਨੇ ਸਾਰੀਆਂ ਕੁੰਡੀਆਂ ਮਰੋੜ ਮਰਾੜ ਕੇ ਜਦੋਂ ਉਸਨੂੰ ਸੁਰ ਕਰ ਹੀ ਲਿਆ ਜਾਪਿਆ ਤਾਂ ਕੜਕ ਕੇ ਇਕ ਸ਼ਗਿਰਦ ਨੂੰ ਹੁਕਮ ਦਿਤਾ "ਜਾਓ ਦਸ ਨੰਬਰ ਕੀ ਸਿਤਾਰ ਲਾਓ................"

ਇਕ ਵਾਰ ਅਕੈਡਮੀ ਵਲੋਂ ਰੰਗ ਭਵਨ ਦੀ ਸਟੇਜ ਤੇ ਇਕ ਖਾਸ ਪ੍ਰੋਗਰਾਮ ਹੋਣਾ ਸੀ। ਘਈ ਸਾਹਿਬ ਦੇ ਨਿਰਦੇਸ਼ਨ ਵਿਚ ਰੀਹਰਸਲ ਚਲ ਰਹੀ ਸੀ। ਇਕ ਸੀਨੀਅਰ ਵਿਦਿ-ਆਰਥੀ ਤੇ ਗੀਤ ਤਿਆਰ ਹੋ ਰਿਹਾ ਸੀ। ਘਈ ਸਾਹਿਬ ਜੀ ਹਾਰਮੋਨੀਅਮ ਨਾਲ ਘੋਲ ਕਰ ਰਹੇ ਸਨ।

"ਡਾਂਡਡਾਂ ਡਾਂਡਡਾਂ ਡਾਂ ਡਾਂ
ਬੋਲੋ ਬੋਲੋ ਬੋਲੀ ਭੀ
ਹਾਂ! ਡਾਂਡਡਾਂ ਡਾਂਡਡਾਂ ਡਾਂ ਡਾਂ
ਹਮ ਨੌਜੁਆਨ ਦੇਸ਼ ਕੇ
ਉਹੋ ਅਰੇ ਐਸੇ ਨਹੀਂ ਜੈਸੇ ਮੈਂ ਟੀਊਨ ਨਿਕਾਲਤਾ ਹੂੰ
ਡਾਂਡਡਾਂ ਡਾਂਡਡਾਂ ਡਾਂ ਡਾਂ
ਹਮ ਨੌਜੁਆਨ ਦੇਸ਼ ਕੇ
ਅਰੇ ਫਿਰ ਗਲਤੀ ਕਰਤੇ ਹੋ ਕਾਪੀ ਕੋ ਦੇਖ ਕਰ
ਠੀਕ ਸਵਰ ਲਗਾਓ ਜੈਸੇ ਮੈਂ ਟੀਊਨ ਨਿਕਾਲਤਾ ਹੂੰ
ਡਾਂਡਡਾਂ ਡਾਂਡਡਾਂ ਡਾਂ ਡਾਂ"

'ਸਰ! ਕਾਪੀ ਪਰ ਤੋ ਨੋਟੇਸ਼ਨ ਐਸੇ ਹੈ
ਕੈਸੇ ਹੈ ? ਲਾਓ ਦਿਖਾਓ!
ਹਾਂ! ਠੀਕ ਹੋ ਐਸੇ ਹੀ ਗਾਓ ਡਾਂਡਡਾਂ ਡਾਂਡਡਾਂ ਡਾਂ ਡਾਂ
ਹਮ ਨੌਜੁਆਨ ਦੇਸ਼ ਕੇ
ਅਰੇ ਕਿਆ ਕਰਤੇ ਹੋ ਫਿਰ ਵੱਹੀ ਗਲਤੀ ਐਸੇ ਨਹੀਂ ਐਸੇ..................

ਪੰਦਰਾਂ ਦਿਨ ਰੀਹਰਸਲ ਚਲਦੀ ਰਹੀ। ਘਈ ਸਾਹਿਬ ਕਾਪੀ ਪੜ੍ਹਨ ਵੇਲੇ ਐਨਕ ਲਾ ਲੈਣ ਡਾਂਡਡਾਂ ਵੇਲੇ ਲਾਹ ਕੇ ਹਾਰਮੋਨੀਅਮ ਤੇ ਰੱਖ ਲੈਣ। ਪਸੀਨੋ ਪਸੀਨਾ ਹੋਏ ਕਮਰੇ ਨੂੰ ਵਖਤ ਪਾਈ ਰਖਿਆ। ਪ੍ਰੋਗਰਾਮ ਦਾ ਤਾਂ ਪਤਾ ਨਹੀਂ, ਰੀਹਰਸਲ ਦਾ ਅਨੰਦ ਦਰਸ਼ਕਾਂ ਨੇ ਜ਼ਰੂਰ ਮਾਣਿਆਂ।

ਹੁਣ ਉਹਨਾਂ ਬਾਰੇ ਮਜ਼ਾਕ ਦੀਆਂ ਗੱਲਾਂ ਆਮ ਹੋਣ ਲਗੀਆਂ। "ਘਈ ਸਾਹਿਬ ਹੋਟਲ ਤੋਂ ਲਤਾ ਜੀ ਨੂੰ ਫੋਨ ਕਰਦੇ ਰਹੇ। ਅਜ ਘਈ ਸਾਹਿਬ ਆਹ ਕਿਹਾ ਅਜ ਉਹ।" ਘਈ ਸਾਹਿਬ ਸ਼ੁਗਲ ਦਾ ਵਿਸ਼ਾ ਬਣਦੇ ਜਾਂਦੇ ਅਤੇ ਲੋਕ ਵੇਹਲਾ ਸਮਾਂ ਟਪਾਉਣ ਲਈ ਉਹਨਾਂ ਨਾਲ ਚਰਚਾ ਛੇੜ ਕੇ ਪੰਡਤ ਜੀ ਦੇ ਪ੍ਰੋਗਰਾਮ ਦਾ ਜ਼ਿਕਰ ਕਰ ਦਿੰਦੇ। ਘਈ ਸਾਹਿਬ ਪੂਰੇ ਵਿਸ਼ਵਾਸ਼ ਨਾਲ ਉਤਰ ਦਿੰਦੇ : "ਪੰਡਤ ਜੀ ਦਾ ਪ੍ਰੋਗਰਾਮ ਅਵੱਸ਼ ਸੁਣਾਵਾਂਗੇ'

ਅਤੇ ਸਚ ਮੁਚ ਇਕ ਦਿਨ ਉਹਨਾਂ ਪੰਡਤ ਜੀ ਦੇ ਪ੍ਰੋਗਰਾਮ ਦੀ ਮਨਜ਼ੂਰੀ ਦੀ ਘੋਸ਼ਣਾ ਕਰ ਕੇ ਸਭ ਮੁਖਾਲਫਾਂ ਦੇ ਪੈਰਾਂ ਹੇਠੋਂ ਮਿਟੀ ਕਢ ਦਿਤੀ। ਉਹ ਸੰਗੀਤ ਦੀ ਇਕ ਵਡੀ ਕਾਨਫਰੰਸ ਤੇ ਗਏ ਹੋਏ ਸਨ ਤੇ ਪੰਡਤ ਜੀ ਨੂੰ ਬੁਕ ਕਰ ਆਏ ਸਨ। ਪੰਡਤ ਜੀ ਅਜ ਕਲ ਅਮਰੀਕਾ ਤੋਂ ਭਾਰਤ

ਆਏ ਹੋਏ ਸਨ ਤੇ ਘਈ ਸਾਹਿਬ ਦੀ ਉਹਨਾਂ ਬੇਨਤੀ ਪਰਵਾਨ ਕਰ ਲਈ ਸੀ ।

ਘਈ ਸਾਹਿਬ ਦੀ ਚੜ੍ਹ ਮਚੀ ਹੋਈ ਸੀ । "ਵੇਖਿਆ ਜੇ ਮੈਨੂੰ ਮਖੌਲ ਕਰਦੇ ਸਨ । ਇਸ ਪ੍ਰੋਗਰਾਮ ਦਾ ਕਨਵੀਨਰ ਮੈਂ ਹਾਂ । ਮੈਂ ਜਿਸ ਨੂੰ ਚਾਹਾਂਗਾ ਅਪਣੀ ਮਰਜ਼ੀ ਦੀ ਥਾਂ ਦੇਵਾਂਗਾ । ਏਹਨਾਂ ਮੇਰੇ ਤਰਲੇ ਕਰਨੇ ਹਨ ਤੇ ਮੈਂ ਕਹਿਣੈ ਕਿ ਹੁਣ ਕੋਈ ਸੀਟ ਬਾਕੀ ਨਹੀਂ ਤੇ ਇੰਜ ਕਰਦੇ ਕਈ ਵਾਰ ਉਹ ਉਚੀ ਉਚੀ ਡੀਂਗਾਂ ਮਾਰਨ ਲਗ ਪੈਂਦੇ । ਘਈ ਸਾਹਿਬ ਦੇ ਐਲਾਨ ਨੇ ਸੰਗੀਤ ਜਗਤ ਵਿਚ ਝਰਨਾਹਟ ਛੇੜ ਦਿਤੀ । ਕਮੇਟੀਆਂ ਬਣ ਗਈਆਂ ਤੇ ਸੌ, ਪੰਜਾਹ, ਪੱਚੀ ਰੁਪੈ ਤੋਂ ਇਲਾਵਾ ਪੰਜ ਰੁਪੈ ਦੀਆਂ ਵਿਦਿਆਰਥੀ ਟਿਕਟਾਂ ਸ਼ਹਿਰ ਦੇ ਸਿਨਮਿਆਂ, ਹੋਟਲਾਂ ਵਿਚ ਧੜਾ ਧੜ ਵਿਕਨ ਲਗੀਆਂ । ਸਾਰੇ ਸ਼ਹਿਰ ਵਿਚ ਆਦਮਕੱਦ ਪੋਸਟਰਾਂ, ਅਖ਼ਬਾਰਾਂ ਰਸਾਲਿਆਂ, ਮਾਟੋਆਂ ਅਤੇ ਕੰਧਾਂ ਰਾਹੀਂ ਪ੍ਰੋਗਰਾਮ ਦੀ ਮਸ਼ਹੂਰੀ ਹੋਗਈ ਸੀ । ਰੇਡੀਓ ਤੇ ਸੂਚਨਾ ਪ੍ਰਸਾਰਣ ਹੋ ਰਹੀ ਸੀ ਕਿ ਪ੍ਰਾਂਤ ਦੇ ਨਾਮਵਰ ਸੰਗੀਤਕਾਰ ਪ੍ਰੋ: ਘਈ ਸਾਹਿਬ ਦੇ ਉਦਮ ਨਾਲ ਇਸ ਪ੍ਰਮੁਖ ਸ਼ਹਿਰ ਵਿਚ ਪਹਿਲੀ ਵਾਰ ਸੰਸਾਰ ਪ੍ਰਸਿਧ ਸਤਾਰ ਵਾਦਕ ਸੰਗੀਤ ਮਾਰਤੰਡ ਪਦਮ ਭੂਸ਼ਣ ਪੰਡਤ ਗੌਰੀ ਸ਼ੰਕਰ ਜੀ ਦਾ ਪ੍ਰੋਗਰਾਮ ਹੋ ਰਿਹਾ ਹੈ । ਤਬਲੇ ਤੇ ਸੰਗਤ ਹਿੰਦੁਸਤਾਨ ਦੇ ਨਾਮਵਰ ਤਬਲਾ ਵਾਦਕ ਤਾਲ ਸਮਰਾਟ ਉਸਤਾਦ ਗੁਲਾਮ ਖਾਂ ਕਰ ਰਹੇ ਹਨ ।

ਕਾਲਜਾਂ ਦੇ ਮੁੰਡੇ ਕੁੜੀਆਂ ਪੰਡਤ ਜੀ ਜੀ ਦੀ ਜੀਵਨੀ ਚੋਂ ਕਾਰਨਾਮਿਆਂ ਦੇ ਨਾਲ ਨਾਲ ਘਈ ਸਾਹਿਬ ਦੇ ਪੁਰਸ਼ਾਰਥ ਦਾ ਵੀ ਜ਼ਿਕਰ ਕਰ ਰਹੇ ਸਨ । ਪੰਡਤ ਜੀ ਦੀਆਂ ਜੀਵਨੀਆਂ ਦੀਆਂ ਪੁਸਤਕਾਂ ਬੁਕਸਟਾਲਾਂ ਤੋਂ ਸਭ ਵਿਕ ਗਈਆਂ ਸਨ । ਆਟੋ ਗਰਾਫ ਲੈਣ ਵਾਲੇ ਬੜੀ ਉਤਸੁਕਤਾ ਨਾਲ ਉਡੀਕ ਰਹੇ ਸਨ ।.ਸ਼ਹਿਰ ਦੇ ਅਮੀਰ ਤਬਕੇ ਦੀਆਂ ਔਰਤਾਂ ਅਗਲਿਆਂ ਸੋਫਿਆਂ ਦੀਆਂ ਟਿਕਟਾਂ ਲੈਣ ਲਈ ਦੌੜ ਭਜ ਕਰ ਰਹੀਆਂ ਸਨ । ਸ਼ਹਿਰ ਦੇ ਸਾਰੇ ਪ੍ਰੈਸ ਫੋਟੋਗ੍ਰਾਫਰ ਘਈ ਸਾਹਿਬ ਅਤੇ ਪੰਡਤ ਜੀ ਦੀਆਂ ਤਸਵੀਰਾਂ ਤਿਆਰ ਕਰ ਰਹੇ ਸਨ । ਪ੍ਰੈਸ ਵਾਲਿਆਂ ਵਲੋਂ ਪੰਡਤ ਜੀ ਨਾਲ ਇੰਟਰਵੀਯੂ ਵਾਸਤੇ ਘਈ ਸਾਹਿਬ ਨਾਲ ਵਕਤ ਤਹਿ ਹੋ ਰਹੇ ਸਨ । ਟਿਕਟਾਂ ਤੇ ਪਾਸਾਂ ਦੇ ਤਲਬਗਾਰਾਂ ਦੇ ਟੈਲੀਫੋਨ ਤੇ ਟੈਲੀਫੋਨ ਘਈ ਸਾਹਿਬ ਨੂੰ ਆ ਰਹੇ ਸਨ ।

ਉਡੀਕ ਦੇ ਦਿਨ ਵੀ ਬਹੁਤ ਵਡੇ ਹੁੰਦੇ ਹਨ । ਅਜ ਪੰਡਤ ਜੀ ਦਾ ਪ੍ਰੋਗਰਾਮ ਗਰੀਨ ਹਾਲ ਵਿਚ ਹੋਣਾ ਸੀ । ਅਜ ਘਈ ਸਾਹਿਬ ਦੀਆਂ ਘਾਲਨਾਵਾਂ ਨੂੰ ਫਲ ਲਗਣਾ ਸੀ । ਪ੍ਰੋਗਰਾਮ ਤੋਂ ਪਹਿਲਾਂ ਸਭਾਪਤੀ ਜੀ, ਮੁਖ ਪਰਾਹੁਣੇ ਅਤੇ ਹੋਰ ਕਈਆਂ ਨੇ ਘਈ ਸਾਹਿਬ ਦੀਆਂ ਸਿਫਤਾਂ ਦ ਪੁਲ ਬੰਨਣੇ ਸਨ ਅਤੇ ਸਾਰੀ ਕਾਰਵਾਈ ਦੀ ਰੀਪੋਰਟ ਕਲ ਸਵੇਰ ਦੀਆਂ ਅਖ਼ਬਾਰਾਂ ਵਿਚ ਆਉਣੀ ਸੀ । ਪੰਡਤ ਜੀ ਨੇ ਜਹਾਜ਼ ਰਾਹੀਂ ਅਪੜਨਾ ਸੀ ਅਤੇ ਸ਼ਹਿਰ ਦੇ ਸਭ ਅਫਸਰਾਂ ਤੇ ਸ਼ਹਿਰੀ ਲੀਡਰਾਂ ਨੇ ਸੁਆਗਤ ਕਰਨਾ ਸੀ, ਇਸ ਲਈ ਘਈ ਸਾਹਿਬ ਬਹੁਤ ਮਸ਼ਹੂਰ ਸਨ । ਉਹ ਅਜ ਦੇ ਹੀਰੋ ਸਨ ।

ਮਸਾਂ ਮਸਾਂ ਦਿਨ ਲੰਘਾ ਕੇ ਪ੍ਰੋਗਰਾਮ ਵੇਲੇ ਅਸੀਂ ਟੈਕਸੀ ਲੈ ਕੇ ਗਰੀਨ ਹਾਲ ਵਲ ਚਲ ਪਏ ਪਰ ਟਰੈਫਕ ਜਾਮ ਨੇ ਐਸੀ ਭਸੂੜੀ ਪਾਈ ਕਿ ਪੂਰਾ ਇਕ ਘੰਟਾ ਅਸੀ ਲੇਟ ਹੋ ਗਏ ਅਤੇ ਅਧੂਰਾ ਪ੍ਰੋਗਰਾਮ ਸੁਨਣ ਦੇ ਖ਼ਿਆਲ ਵਜੋਂ ਹੀ ਘਬਰਾ ਰਹੇ ਸਾਂ ।

ਅੰਤ ਅਸੀਂ ਗਰੀਨ ਹਾਲ ਪੁਜ ਹੀ ਗਏ । ਅਗੋ ਲੋਕਾਂ ਦਾ ਬੇਪਨਾਹ ਹਜੂਮ ਵੇਖ ਕੇ ਹੀ ਅੰਦਾਜ਼ਾ ਲਾ ਲਿਆ ਕਿ ਪ੍ਰੋਗਰਾਮ ਅਜੇ ਸ਼ੁਰੂ ਨਹੀਂ ਹੋਇਆ ਤੇ ਇਸ ਕਰਕੇ ਖੁਸ਼ ਵੀ ਹੋਏ ਕਿ ਪੰਡਤ ਜੀ ਦੇ ਸੁਆਗਤ ਅਤੇ ਪ੍ਰੋਗਰਾਮ ਦੋਹਾਂ ਵਿਚ ਵਕਤ ਸਿਰ ਸ਼ਾਮਲ ਹੋ ਸਕਾਂਗੇ ।

ਜਦੋਂ ਅਸੀਂ ਹਾਲ ਦੇ ਕੋਲ ਪੁਜੇ ਤਾ ਲੋਕ ਟੋਲੀਆਂ ਬਣਾ ਕੇ ਖੁਸਰ ਫੁਸਰ ਕਰ ਰਹੇ ਸਨ । ਅਸੀਂ ਆਪਣੇ ਵਾਕਫ-ਕਾਰਾਂ ਦੀ ਟੋਲੀ ਨੂੰ ਫਤਿਹ ਬੁਲਾ ਕੇ ਆਪ ਸੁਆਲ ਪੁਛਿਆ ।

ਪ੍ਰੋਗਰਾਮ ਅਜੇ ਸ਼ੁਰੂ ਨਹੀਂ ਹੋਇਆ ?

ਨਹੀਂ !

ਪੰਡਤ ਜੀ ਨਹੀਂ ਆਏ ?

ਨਹੀਂ !

ਘਈ ਸਾਹਿਬ ਜੀ ?

ਥਾਨੇ ।

ਸਾਡੀ ਤਾਂ ਖ਼ਾਨਿਓਂ ਗਈ । ਗਲ ਪੁਛੀ । ਪਤਾ ਲਗਾ ਕਿ ਪੰਡਤ ਜੀ ਦੀ ਤਾਰ ਆਈ ਸੀ ਕਿ ਐਡਵਾਂਸ ਨਹੀਂ ਪੁਜਾ । ਕਮੇਟੀ ਨੇ ਘਈ ਸਾਹਿਬ ਨੂੰ ਐਡਵਾਂਸ ਘਲਣ ਲਈ ਕਿਹਾ । ਘਈ ਸਾਹਿਬ ਨੇ ਕਮੇਟੀ ਤੋੜ ਦਿਤੀ । ਕਈਆਂ ਨੂੰ ਏਸ ਪ੍ਰੋਗਰਾਮ ਬਾਰੇ ਪਹਿਲਾਂ ਹੀ ਸ਼ਕ ਸੀ ਪਰ ਸਭ ਚੁਪ ਰਹੇ ।

ਅਜ ਸਵੇਰੇ ਹਵਾਈ ਅੱਡੇ ਤੇ ਸੁਆਗਤ ਕਰਤਿਆਂ ਦੀ ਤਗੜੀ ਭੀੜ ਗਈ, ਪਰ ਪੰਡਤ ਜੀ ਨਾ ਆਏ। ਘਈ ਸਾਹਿਬ ਨੇ ਐਲਾਨ ਕੀਤਾ ਕਿ ਉਹ ਚਾਰਟਡ ਪਲੇਨ ਤੇ ਆ ਰਹੇ ਨੇ. ਉਹ ਪਲੇਨ੍ਹ ਹੀ ਨਾ ਆਇਆ, ਫੇਰ ਘਈ ਸਾਹਿਬ ਨੇ ਸੂਚਨਾ ਦਿਤੀ ਕਿ ਉਹ ਟੈਕਸੀ ਤੇ ਆ ਰਹੇ ਨੇ ਟੈਕਸੀ ਅਜੇ ਤੱਕ ਨਹੀਂ ਸੀ ਅਪੜੀ · ਹੁਣ ਸਟੇਜ ਤੇ ਘਈ ਸਾਹਿਬ ਨੇ ਉਲਟਾ ਲੋਕਾਂ ਦੇ ਖਿਲਾਫ ਲੈਕਚਰ ਸ਼ੁਰੂ ਕਰ ਦਿਤਾ ਕਿ ਉਹਨਾਂ ਘਈ ਸਾਹਿਬ ਵਿਰੁਧ ਪੰਡਤ ਜੀ ਨੂੰ ਤਾਰਾਂ ਭੇਜੀਆਂ ਹਨ, ਇਸ ਤੇ ਹੰਗਾਮਾ ਹੋ ਗਿਆ।

ਇਹ ਤਾਂ ਚੰਗਾ ਸੀ ਕਿ ਪ੍ਰੋਗਰਾਮ ਪਹਿਲਵਾਨਾਂ ਦੇ ਦੰਗਲ ਦਾ ਨਹੀਂ ਸੀ ਨਹੀਂ ਤਾਂ ਪਤਾ ਨਹੀਂ ਕੀ ਹੁੰਦਾ— ਪਰ ਪੁਲੀਸ ਉਹਨਾਂ ਨੂੰ ਥਾਨੇ ਲੈ ਗਈ।

ਮੈਨੂੰ ਬਹੁਤ ਮਾਯੂਸੀ ਅਤੇ ਅਫਸੋਸ ਹੋਇਆ, ਮੇਰਾ ਦੋਸਤ ਕਹੇ ਕਿ ਚਲੋ ਥਾਨੇ ਚਲੀਏ ਪਤਾ ਲਿਆਉਣ।

ਮੈਂ ਸਾਫ ਜੁਆਬ ਦੇ ਦਿਤਾ ਕਿ ਇਕ ਪਤਵੰਤਾ ਸਜਨ ਜਿਸਦੀ ਏਡੀ ਪਬਲਿਸਿਟੀ ਹੋਈ ਏਡਾ ਵਧੀਆ ਬੰਦਾ ਹੁਣ ਥਾਨੇ ਵਿਚ ਹੈ ਅਤੇ ਪਤਾ ਨਹੀਂ ਕਿਸ ਹਾਲ ਵਿਚ ਨਮੋਸ਼ੀ ਦਾ ਮਾਰਿਆਂ ਬੈਠਾ ਹੋਵੇਗਾ। ਸਾਨੂੰ ਵੇਖ ਕੇ ਸਗੋਂ ਹੋਰ ਬੇਇਜ਼ਤੀ ਮਹਿਸੂਸ ਕਰੇਗਾ—ਪਰ ਮੇਰੇ ਦੋਸਤ ਮੈਨੂੰ ਡਰਦੇ ਡਰਦੇ ਨੂੰ ਵੀ ਥਾਨੇ ਅੰਦਰ ਲੈ ਹੀ ਗਏ।

ਅੰਦਰ ਜਾ ਕੇ ਦੇਖ ਕੇ ਮੈਂ ਹੈਰਾਨ ਹੀ ਰਹਿ ਗਿਆ। ਘਈ ਸਾਹਿਬ ਕੁਰਸੀ ਤੇ ਬੜੀ ਸ਼ਾਨ ਨਾਲ ਬੈਠੇ ਹਨ, ਠਾਣੇਦਾਰ ਸਾਹਿਬ ਸਾਹਮਣੇ ਬੈਠੇ ਹਨ ਤੇ ਦੋ ਕੁ ਸਿਪਾਹੀ ਹੋਰ। ਘਈ ਸਾਹਿਬ ਬੜੇ ਮੂਡ ਵਿਚ ਗੱਲਾਂ ਕਰ ਰਹੇ ਸਾਨੂੰ ਵੇਖ ਕੇ ਉਠ ਕੇ ਸਾਡੇ ਨਾਲ ਹੱਥ ਮਿਲਾਇਆ, ਆਓ "ਸਰਦਾਰ ਸਾਹਿਬ ਬੈਠੋ" ਫੇਰ ਸਾਡਾ ਤੁਆਰਫ ਕਰਾਇਆ, ਜੀ ਇਹ ਬੜੇ ਸੰਗੀਤ ਦੇ ਪ੍ਰੇਮੀ ਹਨ—ਮੈਂ ਸੋਚਿਆ ਕਿਤੇ ਸਾਨੂੰ ਵੀ ਨਾਲ ਹੀ ਨਾ ਥਾਨੇ ਵਾਲੇ ਬਿਠਾ ਲੈਣ—ਪਰ ਘਈ ਸਾਹਿਬ ਨੇ ਨਾ ਸਾਨੂੰ ਕੁਝ ਬੋਲਣ ਦਿਤਾ ਅਤੇ ਨਾ ਹੀ ਪੁਲੀਸ ਵਾਲਿਆਂ ਨੂੰ। ਉਹ ਭਾਸ਼ਣ ਕਰੀ ਜਾ ਰਹੇ ਸਨ।

"ਸਰਦਾਰ ਜੀ ਤੁਹਾਨੂੰ ਪੰਡਤ ਜੀ ਦਾ ਪ੍ਰੋਗਰਾਮ ਜ਼ਰੂਰ ਸੁਣਾਵਾਂਗੇ।" ●

---

ਜਦੋਂ ਮੈਂ ਮਾਸਕੋ ਵਿਚ ਪੜ੍ਹਦਾ ਸਾਂ ਤਾਂ ਮੇਰੇ ਪਿਤਾ ਨੇ ਮੈਨੂੰ ਕੁਝ ਪੈਸੇ ਭੇਜੇ ਤਾਂ ਕਿ ਮੈਂ ਇਸ ਨਾਲ ਸਰਦੀਆਂ ਲਈ ਕੋਟ ਖਰੀਦ ਲਵਾਂ। ਹੋਇਆ ਇਹ ਕਿ ਮੈਂ ਪੈਸੇ ਖਰਚ ਲਏ ਤੇ ਕੋਟ ਖਰੀਦਿਆ ਨਾ। ਮੈਨੂੰ ਸਰਦੀਆਂ ਦੀਆਂ ਛੁਟੀਆਂ ਵਿਚ ਦਾਗਿਸਤਾਨ ਆਪਣੇ ਘਰ ਉਹਨਾਂ ਹੀ ਕਪੜਿਆਂ ਨਾਲ ਜਾਣਾ ਪਿਆ, ਜਿਨ੍ਹਾਂ ਵਿਚ ਮੈਂ ਗਰਮੀਆਂ ਵਿਚ ਮਾਸਕੋ ਗਿਆ ਸਾਂ।

ਜਦੋਂ ਮੈਂ ਉੱਥੇ ਪੁਜਾ ਤਾਂ ਮੈਂ ਹਰ ਤਰ੍ਹਾਂ ਦੇ ਬਹਾਨੇ ਸੋਚਣੇ ਸ਼ੁਰੂ ਕਰ ਦਿਤੇ, ਪਰ ਹਰ ਨਵਾਂ ਬਹਾਨਾ ਪਹਿਲੇ ਨਾਲੋਂ ਜ਼ਿਆਦਾ ਬੰਦਾ ਤੇ ਹਾਸੋਹੀਣਾ ਨਿਕਲਦਾ। ਜਦੋਂ ਮੈਂ ਆਪਣੇ ਆਪ ਨੂੰ ਗੁੰਝਲਾ ਵਿਚ ਫਸਾ ਲਿਆ ਤਾਂ ਮੇਰੇ ਪਿਤਾ ਨੇ ਮੈਨੂੰ ਰੋਕਿਆ ਤੇ ਕਹਿਣ ਲਗੇ :

"ਠਹਿਰ ਜਾ ਰਸੂਲ ! ਮੈਂ ਤੈਨੂੰ ਦੋ ਸਵਾਲ ਪੁਛਣਾ ਚਾਹੁੰਦਾ ਹਾਂ,"

'ਤੂੰ ਆਪਣੇ ਲਈ ਕੋਟ ਖਰੀਦਿਐ"

"ਨਹੀਂ"

"ਤੇ ਪੈਸੇ ਖਰਚ ਲਏ ਨੇ"

"ਹਾਂ'

"ਹੁਣ ਸਭ ਕੁਝ ਸਾਫ ਏ। ਐਵੇਂ ਵਾਧੂ ਦਾ ਏਨਾਂ ਕੁਝ ਕਹਿਣ ਦੀ ਤੇ ਏਨੀਂ ਲੰਮੀ ਭੂਮਿਕਾ ਬੰਨ੍ਹਣ ਦੀ ਕੀ ਲੋੜ, ਜੋ ਤੱਤ ਦੋ ਲਫਜ਼ਾਂ ਵਿਚ ਪੇਸ਼ ਕੀਤੇ ਜਾ ਸਕਦੇ ਨੇ। ਇਹ ਸੀ ਜੋ ਮੇਰੇ ਪਿਤਾ ਜੀ ਨੇ ਮੈਨੂੰ ਆਖਿਆ।

—ਰਸੂਲ ਹਮਜ਼ਾਤੋਵ

—ਪਿਆਰਾ ਸਿੰਘ 'ਪੰਛੀ'

# ਦੋ ਗੀਤ

**ਸੰਤ ਰਾਮ ਉਦਾਸੀ**

ਦੇਸ਼ ਪੰਜਾਬ ਦੀ ਧਰਤੀ ਉਤੋਂ ਮੈਂ ਜੰਨਤ ਨੂੰ ਵਾਰਾਂ।
ਜਿਸ ਦੀ ਹਿੱਕ ਤੇ ਜਨਮ ਲਿਆ ਏ ਲੱਖਾਂ ਹੀ ਅਵਤਾਰਾਂ।

ਪੂਜਾਂ ਇਸਦੇ ਪਿਪਲ, ਬੋਹੜ, ਕਿਕਰ, ਜੰਡ, ਕਰੀਰਾਂ,
ਪੂਜਾਂ ਇਸਦੇ ਜੰਗਲ ਬੇਲੇ, ਬਣ ਕੇ ਇਸਦੀ ਮੀਰਾਂ
ਜਿਥੇ ਜਨਮ ਲਿਆ ਏ ਲੱਖਾਂ ਕਾਮਿਆਂ ਤੇ ਬਲਵੀਰਾਂ
ਜਿਥੇ ਘਰ ਘਰ ਰਾਂਝੇ ਵਸਣ, ਗਲੀ ਗਲੀ ਵਿਚ ਹੀਰਾਂ
ਜਿਸਨੂੰ ਗੋਦ 'ਚ ਲੈ ਕੇ ਲੋਰੀਆਂ ਦਿਤੀਆਂ ਸਦਾ ਬਹਾਰਾਂ
ਦੇਸ਼ ਪੰਜਾਬ ਦੀ ਧਰਤੀ ਉਤੋਂ...............

ਜਿਸਦੀ ਰੇਤ ਦਾ ਕਿਣਕਾ ਕਿਣਕਾ ਦੁਸ਼ਮਣ ਲਈ ਅੰਗਾਰਾ।
ਜਿਸਦੇ ਪੱਤੇ ਪੱਤੇ ਅੰਦਰ ਇਨਕਲਾਬ ਦਾ ਨਾਅਰਾ।
ਜਿਸਦੇ ਪਾਣੀ ਅੱਗੇ ਜਾਪੇ ਮਿਸ਼ਰੀ ਦਾ ਜਲ ਖਾਰਾ।
ਜਿਥੇ ਗੋਬਿੰਦ ਦੇ ਘੋੜੇ ਨੇ ਲਾਈਆਂ ਨੇ ਟਪਕਾਰਾਂ।
ਦੇਸ਼ ਪੰਜਾਬ ਦੀ ਧਰਤੀ ਉੱਤੋਂ...............

ਜਿਸਦੀ ਸਭਿਤਾ ਉਸਰੀ ਹੋਈ, ਹੇਠ ਤੀਰਾਂ ਦੀਆਂ ਛਾਵਾਂ।
ਜਿਸਦੀ ਧਰਤੀ ਸੋਨਾ ਵੰਡਦੀ, ਮੌਜ ਲਾਈ ਦਰਿਆਵਾਂ।
ਜਿਥੇ ਨਿਤ ਨਿੱਤ ਮੇਲੇ ਲਗਦੇ, ਸਦਕੇ ਸ਼ਹਿਰ ਗਰਾਵਾਂ।
ਇਥੇ ਮਿਲੇ ਬੈਕੁੰਠ ਉਦਾਸੀ, ਅੱਗ ਸੁਰਗਾਂ ਨੂੰ ਲਾਵਾਂ।
ਦੇਸ਼ ਪੰਜਾਬ ਦੀ ਧਰਤੀ ਉੱਤੋਂ...............

ਹਾਣੀਆਂ ਓ ਹਾਣੀਆਂ
ਲਹੂ ਦੇ ਕੇ ਲਹੂ ਨਾਲ ਲਿਖਾਂ ਮੈਂ ਕਹਾਣੀਆਂ

ਭਗਤ ਸਿੰਘ ਸੂਰਮੇ ਨੇ ਲਿਖੀ ਸੀ ਕਹਾਣੀ ਜੋ
ਰਣ ਵਿਚ ਲਿਖ ਗਈ ਏ ਝਾਂਸੀ ਵਾਲੀ ਰਾਣੀ ਜੋ

ਏਹੋ ਜੇਹੀਆਂ ਤੇਰੇ ਕੋਲੋਂ ਫੇਰ ਨੇ ਲਿਖਾਣੀਆਂ
ਲਹੂ ਦੇ ਕੇ ਲਹੂ ਨਾਲ ਲਿਖਾਂ ਮੈਂ ਕਹਾਣੀਆਂ

ਲਹੂ ਲਾਜਪਤ ਦੇ ਨੇ ਲਿਖੀ ਸੀ ਲਾਹੌਰ ਵਿਚ
ਲੱਖਾਂ ਆ ਕੇ ਖ਼ੂਨ ਦਿਤਾ ਏਥੇ ਖ਼ੂਨੀ ਦੌਰ ਵਿਚ

ਲਹੂ ਦੀਆਂ ਚਾਟੀਆਂ ਤੇ ਤੇਗਾਂ ਸੀ ਮਧਾਣੀਆਂ
ਲਹੂ ਦੇ ਕੇ ਲਹੂ ਨਾਲ ਲਿਖਾਂ ਮੈਂ ਕਹਾਣੀਆਂ

ਜਲ੍ਹਿਆਂ ਦੇ ਬਾਗ਼ ਵਿਚ ਲਿਖੀ ਸੀ ਕਹਾਣੀ ਜੋ
ਪਤਾ ਨਹੀਂ ਓ ਕਿਥੇ ਜੰਗ ਬਾਜ਼ਾਂ ਨੇ ਮੁਕਾਣੀ ਓ

ਫੇਰ ਅਜੇ ਛਾਤੀਆਂ ਤੇ ਗੋਲੀਆਂ ਨੇ ਖਾਣੀਆਂ
ਲਹੂ ਦੇ ਕੇ ਲਹੂ ਨਾਲ ਲਿਖਾਂ ਮੈਂ ਕਹਾਣੀਆਂ

ਤੋਪਾਂ ਅਗੇ ਲਿਖੀ ਰਾਮ ਸਿੰਘ ਦੇ ਮੁਰੀਦਾਂ ਨੇ
ਲਹੂ ਦਿਤਾ ਸੀ ਲੱਖਾਂ ਗੁਮਨਾਮ ਸ਼ਹੀਦਾਂ ਨੇ

ਕਲ ਦੀ ਏ ਗੱਲ ਗੱਲਾਂ ਹੋਈਆਂ ਨਹੀਂ ਪੁਰਾਣੀਆਂ
ਲਹੂ ਦੇ ਕੇ ਲਹੂ ਨਾਲ ਲਿਖਾਂ ਮੈਂ ਕਹਾਣੀਆਂ

ਹਾਣੀਆਂ ਓ ਹਾਣੀਆਂ
ਲਹੂ ਦੇ ਕੇ ਲਹੂ ਨਾਲ ਲਿਖਾਂ ਮੈਂ ਕਹਾਣੀਆਂ

# ਗ੍ਰਹਸਥੀ

—ਇਕਬਾਲ ਦੀਪ

ਆਟੇ, ਨੂਣ, ਤੇਲ ਦਾ ਭਾਅ
ਜਦ ਤੈਨੂੰ ਪਤਾ ਲਗ ਹੀ ਗਿਐ
ਫਿਰ ਕੁਮਾਰ ਕਿਵੇਂ ਤੂੰ ਹੋਇਆ ?
ਉਸ ਤਰ੍ਹਾਂ ਤਾਂ ਇਥੇ
ਰੰਡੀਆਂ ਨੂੰ ਵੀ ਪੀਹਣਾ ਪੈਂਦੈ।
ਗ੍ਰਹਸਥੀ ਹੋਣ ਲਈ
ਟੱਬਰ ਦੇ ਜਾਲ 'ਚ
ਫਸ ਹੋਣਾ ਜ਼ਰੂਰੀ ਤਾਂ ਨਹੀਂ।
ਕੱਚੇ ਕੁਆਰੇ ਰੁੱਖ ਨੂੰ ਵੀ
ਉਦਰ ਪੂਰਤੀ ਲਈ
ਜੜ੍ਹਾਂ ਨੂੰ ਪਤਾਲ 'ਚ ਉਤਾਰਨਾ
ਤੇ ਬਾਹਾਂ ਨੂੰ ਆਕਾਸ਼ 'ਚ
ਫੈਲਾਉਣਾ ਪੈਂਦੇ।
ਠੱਗੀਆਂ-ਠੋਰੀਆਂ, ਅਹੁੜ-ਪਹੁੜ
ਅੱਖ ਖੋਲ੍ਹਣ ਸਮੇਂ ਹੀ
ਤੂੰ ਸਿਖ ਲੀਤੇ ਸਨ
ਘੁੰਮਵਾਰੀਆਂ ਦੇ ਹਾਲ ਦਾ
ਤੂੰ ਕਦੇ ਵੀ ਨਹੀਂ ਹੋਇਆ
ਅਸਲ 'ਚ ਰਾਜ ਕੁਮਾਰ
ਤੂੰ ਕਦੇ ਨਹੀਂ ਸੈਂ

# ਕੀ ਹੋਇਆ ? ਜੇ...........

—ਚਰਨ ਸਿੰਘ ਨੂਰਪੁਰੀ

ਨਵੀਂ ਦੁਨੀਆਂ ਦੇ ਨਵੇਂ, ਇਨਸਾਨ ਪੈਦਾ ਹੋ ਗਏ
ਜ਼ਿੰਦਗੀ ਵਿੱਚ ਵੀ ਨਵੇਂ, ਅਰਮਾਨ ਪੈਦਾ ਹੋ ਗਏ
ਜਿੱਥੇ ਵੀ ਇੱਕ ਵਾਰ ਡੁਲ੍ਹਾ ਏ, ਸ਼ਹੀਦਾਂ ਦਾ ਲਹੂ
ਕਤਰਾ ਕਤਰਾ ਖ਼ੂਨ ਚੋਂ, ਬਲਵਾਨ ਪੈਦਾ ਹੋ ਗਏ
ਚਿਰਾਂ ਤੋਂ ਸੰਸਾਰ ਸਾਗਰ, ਜਾਪਦਾ ਸੀ ਸ਼ਾਂਤ ਸ਼ਾਂਤ
ਉੱਠੀਆਂ ਲਹਿਰਾਂ, ਤੇ ਫਿਰ ਤੂਫ਼ਾਨ ਪੈਦਾ ਹੋ ਗਏ
ਜ਼ਰਾ-ਕੁ ਆਕੜ ਕੇ ਜਦ, ਮੰਦੇ ਹਾਲੇ ਕਿਰਤੀਆਂ
ਵੈਰੀਆਂ ਦੇ ਘਰਾਂ ਵਿੱਚ, ਹੈਜਾਨ ਪੈਦਾ ਹੋ ਗਏ
ਪੁੱਜ ਗਿਆ ਹੈ ਅੰਤ ਤੇ, ਹੁਣ ਸਮਾਂ ਅੰਨ੍ਹੀ ਲੁੱਟ ਦਾ
ਇਸ਼ਤਰਾਕੇ—ਅਮਲ ਦੇ, ਉਨਵਾਨ ਪੈਦਾ ਹੋ ਗਏ
ਮੌਤ ਦੇ ਬਿਸਤਰ ਤੇ ਹੁਣ ਤਾਂ, ਮਰੀਜ਼ੇ ਸਾਮਰਾਜ
ਆਖ਼ਰੀ ਜ਼ਿੰਦਗੀ ਦੇ ਵੀ, ਸਾਮਾਨ ਪੈਦਾ ਹੋ ਗਏ
ਮੌਲਵੀ, ਪੰਡਤ, ਦੀ ਹੁਣ, ਬੇ ਅਸਰ ਹੈ ਚੀਕੋ ਪੁਕਾਰ
ਨਵੀਂ ਹੀ ਮਿੱਲਤ, ਨਵੇਂ, ਈਮਾਨ ਪੈਦਾ ਹੋ ਗਏ
ਫ਼ਿਰਕਾਦਾਰੀ ਮਰ ਰਹੀ, ਅੰਨ੍ਹੇ ਅਕੀਦੇ ਉਡ ਰਹੇ
ਤਰਕਵਾਦੀ ਅਮਲ ਦੇ, ਇਨਸਾਨ ਪੈਦਾ ਹੋ ਗਏ
ਹੁਣ ਨਹੀਂ ਤੁਰਨਾ ਕਿਸੇ, ਫੜ ਕੇ ਕਿਸੇ ਦੀ ਪੂਛ ਨੂੰ
ਆਲਮ-ਓ-ਫ਼ਾਜ਼ਲ ਤੇ, ਨੁਕਤਾ ਦਾਨ ਪੈਦਾ ਹੋ ਗਏ
ਹਾਕਮੀਂ, ਮਹਿਕੂਮੀ, ਜਬਰੋ ਜ਼ੁਲਮ ਬਣ ਗਏ ਦਾਸਤਾਨ
ਆਪ ਅਪਣੀ ਦੁਨੀਆਂ ਦੇ, ਸੁਲਤਾਨ ਪੈਦਾ ਹੋ ਗਏ
ਕਾਫ਼ਲਾ ਜਮਹੂਰ-ਓ-ਆਜ਼ਾਦੀ ਦਾ, ਰੁਕ ਸਕਦਾ ਨਹੀਂ
ਕੀ ਹੋਇਆ ਜੇ ਘਰ 'ਚ, ਬੇਈਮਾਨ ਪੈਦਾ ਹੋ ਗਏ
ਗ਼ੈਰ ਨਾਂ ਹੋਵੇਗਾ ਕੋਈ, ਨਾ ਈਂ ਹੋਵੇਗਾ ਗਰੀਬ
ਨਵੀਂ ਮਹਿਫਲ ਤੇ, ਨਵੇਂ ਮਹਿਮਾਨ ਪੈਦਾ ਹੋ ਗਏ
ਬੁਲਬਲੋ ਡਰ ਮਤ ਕਰੋ, ਗੁਲਚੀਨ ਦਾ ਸੱਯਾਦ ਦਾ
ਇਸ ਚਮਨ ਦੇ ਪਾਸਬਾਂਹ, ਨਿਗਰਾਨ ਪੈਦਾ ਹੋ ਗਏ
ਕਰ ਦਿਓ ਹੱਲਾ ਅਖੀਰੀ, ਦੁਸ਼ਮਣਾਂ ਤੇ ਜ਼ੋਰਦਾਰ
ਹੱਕ ਨਾਂ ਹੱਕ ਦੇ ਨੇਂ ਹੁਣ, ਘਮਸਾਨ ਪੈਦਾ ਹੋ ਗਏ
ਇਨਕਲਾਬੀ ਸ਼ਾਹ ਸਵਾਰੋ, ਵਧ ਚਲੋ ਵਧਦੇ ਚਲੋ
ਅਮਨੇਂ ਆਲਮ ਦੇ ਨੇਂ ਹੁਣ, ਮੈਦਾਨ ਪੈਦਾ ਹੋ ਗਏ

●

# ਜਿਉਂਦੇ ਅਮੀਰਾਂ ਦੇ ਯਤੀਮ ਸ਼ਹਿਜ਼ਾਦੇ

...ਮਨੋਰਮਾ ਦੀਵਾਨ

ਤੁਸੀਂ ਵੀ ਸੋਚੋਗੇ ਕਿ ਪਤਾ ਨਹੀਂ ਕਿ ਮੈਂ ਕਿਸ ਦੇਸ਼ ਦੇ ਕਿਸ ਤਬਕੇ ਦੀ ਤਸਵੀਰ ਤੁਹਾਡੇ ਸਾਮ੍ਹਣੇ ਰਖ ਰਹੀ ਹਾਂ ਹੋ ਸਕਦਾ ਹੈ ਕਿ ਕੁਝ ਲੋਕ ਕਹਿਣ ਕਿ ਇਹ ਕਿਸੇ ਨਿਚਲੇ ਤਬਕੇ ਦੀ ਕਹਾਣੀ ਹੈ ਜਿਥੇ ਸਾਰਾ ਖਾਨਦਾਨ ਲਾਵਾਰਸਾਂ ਵਾਂਗ ਰਹਿ ਰਿਹਾ ਹੈ। ਦੂਰ ਜਾਣ ਦੀ ਲੋੜ ਨਹੀਂ,ਇਹ ਸਾਡੇ ਹੀ ਦੇਸ਼ ਦਾ ਉਪਰਲਾ ਤਬਕਾ ਹੈ ਜਿਹਨਾਂ ਵਿਚੋਂ ਬਹੁ ਗਿਣਤੀ ਉਹਨਾਂ ਲੋਕਾਂ ਦੀ ਹੈ, ਜਿਹੜੇ ਐਸ਼ ਦੀ ਜ਼ਿੰਦਗੀ ਗੁਜ਼ਾਰ ਰਹੇ ਹਨ। ਹੁਣ ਤਕ ਇਹ ਤਬਕਾ ਬੜੀ ਘਿਰਣਾ ਨਾਲ ਕਹਿੰਦਾ ਰਿਹਾ ਹੈ ਕਿ ਭਾਰਤ ਦੇ ਨਿਚਲੇ ਤਬਕੇ ਦੇ ਲੋਕ ਜੀਉਣਾ ਨਹੀਂ ਜਾਣਦੇ। ਬੱਚੇ ਪੈਦਾ ਕਰਦੇ ਹਨ ਤੇ ਉਹਨਾ ਨੂੰ ਲਾਵਾਰਸਾਂ ਵਾਂਗ ਸੜਕਾਂ ਉਤੇ ਘੱਟਾ ਫਕਣ ਤੇ ਧੱਕੇ ਖਾਣ ਲਈ ਛੱਡ ਦੇਂਦੇ ਹਨ।

ਜਿਵੇਂ ਕਿ ਮੈਂ ਕਿਹਾ ਇਹ ਗੱਲਾਂ ਅਫਸਾਨਾ ਨਹੀਂ ਸਗੋਂ "ਵਰਲਡ ਹੈਲਥ ਆਰਗੇਨਾਈਜ਼ੇਸ਼ਨ" ਵਲੋਂ "ਦਿੱਲੀ ਸਮਾਜ ਕਲਿਆਣ ਬੋਰਡ" ਰਾਹੀਂ ਕਰਵਾਏ ਗਏ ਇਕ ਸਰਵੇਖਣ ਦੀ ਰਿਪੋਰਟ ਤੇ ਅਧਾਰਤ ਹਨ। ਇਸ ਸਰਵੇਖਣ ਦੇ ਸਿੱਟੇ ਵਜੋਂ ਇਹ ਵੀ ਪਤਾ ਲਗਾ ਹੈ ਕਿ ਯੂਨੀਵਰਸਿਟੀ ਦੇ ਹਰ ਪੰਜ ਵਿਦਿਆਰਥੀਆਂ ਵਿਚੋਂ ਦੋ ਵਿਦਿਆਰਥੀ ਲੜਕੇ ਲੜਕੀਆਂ ਐਸੇ ਜ਼ਰੂਰੀ ਹਨ ਜੋ ਕਿਸੇ ਨਾ ਕਿਸੇ ਤਰ੍ਹਾਂ ਦੀ ਨਸ਼ੀਲੀ ਚੀਜ਼ ਖਾਂਦੇ ਹਨ। ਜ਼ਾਹਿਰ ਹੈ ਇਹ ਚੀਜ਼ਾਂ ਮਹਿੰਗੀਆਂ ਹਨ ਤੇ ਉਹਨਾਂ ਨੂੰ ਉਹੋ ਲੜਕੇ ਲੜਕੀਆਂ ਖਾ ਸਕਦੇ ਹਨ ਜਿਹਨਾਂ ਨੂੰ ਖਰਚ ਲਈ ਘਰੋਂ ਬੇ-ਹਿਸਾਬ ਪੈਸੇ ਮਿਲਦੇ ਹਨ।

ਇਸ ਦੇ ਨਾਲ ਹੀ 'ਵਰਲਡ ਹੈਲਥ ਆਰਗੇਨਾਈਜ਼ੇਸ਼ਨ' ਨੇ ਇਹ ਸਨਸਨੀ ਭਰਿਆ ਇੰਕਸ਼ਾਫ ਵੀ ਕੀਤਾ ਹੈ ਕਿ ਕੇਵਲ ਦਿੱਲੀ ਯੂਨੀਵਰਸਿਟੀ ਵਿਚ ਹੀ ਉਹਨਾਂ ਨੇ ਜਿਹੜੇ ਲੜਕੇ ਲੜਕੀਆਂ ਨਾਲ ਗਲਬਾਤ ਕੀਤੀ ਤੇ ਮੈਡੀਕਲ ਟੈਸਟ ਕਾਰਵਾਇਆ ਉਸਤੋਂ ਪਤਾ ਲਗ ਕਿ ਹਰ ਛੇਵਾਂ ਲੜਕਾ ਜਾਂ ਲੜਕੀ ਲੁਕਵੀਂ ਬੀਮਾਰੀ ਦਾ ਸ਼ਿਕਾਰ ਹੈ। ਇਹਨਾਂ ਸਾਰੇ ਬਚਿਆਂ ਦੇ ਸਬੰਧ ਸਾਡੇ ਉਚੇ ਮਾਲਦਾਰ ਤਬਕੇ ਨਾਲ ਹੀ ਸਨ। ਇਹਨਾਂ ਨੌਜੁਆਨਾਂ ਵਿਚ ਇਹ ਲੁਕਵੀਆਂ ਬੀਮਾਰੀਆਂ ਕਿਸ ਤਰ੍ਹਾਂ ਆਉਂਦੀਆਂ ਹਨ, ਇਹ ਇਕ ਵਖਰੀ ਲੰਮੀ ਕਹਾਣੀ ਹੈ। ਇਸ ਵੇਲੇ ਤਾਂ ਅਸੀਂ ਇਸ ਗੱਲ ਤੇ ਜ਼ੋਰ ਦੇਣਾ ਹੈ ਕਿ ਆਖਰ ਪੰਦਰਾਂ ਵੀਹ ਸਾਲ ਦੀ ਉਮਰ ਦੇ ਲੜਕੇ ਲੜਕੀਆਂ ਕਿਵੇਂ ਇਹਨਾਂ ਚੰਦਰੇ ਰੋਗਾਂ ਦਾ ਸ਼ਿਕਾਰ ਹੋ ਰਹੇ ਹਨ। ਕਹਿਣ ਦੀ ਲੋੜ ਨਹੀਂ ਕਿ ਇਹ ਭਿਆਨਕ ਲੁਕਵੇਂ ਰੋਗ ਇਹਨਾਂ ਲੋਕਾਂ ਤੋਂ ਹੁੰਦੇ ਹੋਏ ਸਾਡੇ ਸਮਾਜ ਦੇ ਦੂਜੇ ਹਿਸਿਆਂ ਵਿਚ ਵੀ ਫੈਲ ਰਹੇ ਹਨ। ਇਸ ਤਰ੍ਹਾਂ ਇਹ ਸੋਚਣਾ ਗਲਤ ਹੋਵੇਗਾ ਕਿ ਹੇਠਲੇ ਤਬਕ ਦੇ ਲੋਕ ਹੀ ਇਹਨਾਂ ਬੀਮਾਰੀਆਂ ਦੇ ਸ਼ਕੰਜੇ ਵਿਚ ਹਨ।

ਇਹ ਇਨਕਸ਼ਾਫ ਵੀ ਕੁਝ ਘਟ ਸਨਸਨੀ ਭਰਿਆ ਨਹੀਂ ਕਿ ਦਿੱਲੀ ਯੂਨੀਵਰਸਿਟੀ ਦੀਆਂ ਉੱਚੇ ਤਬਕੇ ਦੀਆਂ 50 ਫੀ ਸਦੀ ਕੁਆਰੀਆਂ ਲੜਕੀਆਂ ਗਰਭ-ਰੋਕੂ ਗੋਲੀਆਂ ਬਕਾਇਦਗੀ ਨਾਲ ਵਰਤਦੀਆਂ ਹਨ। ਸਰਵੇ ਦੌਰਾਨ ਇਹਨਾਂ ਲੜਕੀਆਂ ਵਿਚੋਂ ਕੁਝ ਨੇ ਇਹੋ ਜੁਆਬ ਦਿਤਾ ਕਿ ਇਕ ਅਜ਼ਾਦ ਸਮਾਜ ਵਿਚ ਉਹਨਾਂ ਨੂੰ ਪੂਰਾ ਹੱਕ ਹੈ ਕਿ ਉਹ ਝੂਠੀਆਂ ਇਖਲਾਕੀ ਕਦਰਾਂ ਨੂੰ ਤੋੜ ਕੇ ਜ਼ਿੰਦਗੀ ਦਾ ਹਕੀਕੀ ਮਜ਼ਾ ਲੈਣ। ਅਜ ਦਿੱਲੀ ਦੇ ਸ਼ਾਨਦਾਰ ਹੋਟਲਾਂ ਵਿਚ ਕਿਸੇ ਵੀ ਵੇਲੇ ਇਹਨਾਂ ਲੜਕੀਆਂ ਨੂੰ ਘੁਮਦੇ ਫਿਰਦੇ ਵੇਖਿਆ ਜਾ ਸਕਦਾ ਹੈ। ਇਹਨਾਂ ਹੋਟਲਾਂ ਵਿਚ ਅਤੇ ਦੂਜੀਆਂ ਥਾਵਾਂ ਤੇ ਜਿਹੜੀਆਂ ਵੱਡੀਆਂ ਵੱਡੀਆਂ ਪਾਰਟੀਆਂ ਹੁੰਦੀਆਂ ਹਨ, ਉਹਨਾਂ ਦੀ ਚਕਾਚੌਂਧ ਵਧਾਉਣ ਲਈ ਵੀ ਇਹ ਲੜਕੀਆਂ ਸੱਦੀਆਂ ਜਾਂਦੀਆਂ ਹਨ। ਮੈਂ ਆਪ ਇਸ ਤਰ੍ਹਾਂ ਦੀਆਂ ਦਸ ਲੜਕੀਆਂ ਨਾਲ ਗੱਲਾਂ ਕੀਤੀਆਂ ਸਨ। ਉਹਨਾਂ ਨੇ ਬੜੀ ਗੰਭੀਰਤਾ ਨਾਲ ਉਤਰ ਦਿਤਾ ਕਿ ਉਹ ਕੋਈ ਗੈਰ-ਇਖਲਾਕੀ ਕੰਮ ਨਹੀਂ ਕਰ ਰਹੀਆਂ ਸਗੋਂ ਜ਼ਿੰਦਗੀ ਦਾ ਇਕ ਨਵਾਂ ਤਜਰਬਾ ਹਾਸਲ ਕਰ ਰਹੀਆਂ ਹਨ। ਉਹਨਾਂ ਦਾ ਕਹਿਣਾ ਹੈ ਕਿ ਉਹਨਾਂ ਦੇ ਘਰ ਵਿਚ ਪੈਸੇ ਦੀ ਕੋਈ ਘਾਟ ਨਹੀਂ ਉਹਨਾਂ ਦੇ ਮਾਂ-ਬਾਪ ਉਹਨਾਂ ਦੀ ਹਰ ਮੰਗ ਪੂਰੀ ਕਰਦੇ ਹਨ। ਪਰ ਜੇ ਉਹ ਸੈਕਸ ਦਾ ਤਜਰਬਾ ਵੀ ਹਾਸਲ ਕਰ ਲੈਣ ਤੇ ਇਸ ਤੇ ਇਸ ਤਰ੍ਹਾਂ ਕਰਦੇ ਹੋਏ ਕੁਝ ਕੀਮਤੀ ਸੁਗਾਤਾਂ ਵੀ ਮਿਲ ਜਾਣ ਤਾਂ ਹਰਜ ਹੀ ਕੀ ? ਇਸ ਤਰ੍ਹਾਂ ਕਰਨ ਦੇ ਮਜ਼ੇ ਦੇ

ਨਾਲ ਕੁਝ ਘਟਿਆਂ ਵਿਚ ਹੀ ਸੈਂਕੜੇ ਰੁਪਏ ਵੀ ਮਿਲ ਜਾਂਦੇ ਹਨ।

ਉਚੇ ਤਬਕੇ ਦੀਆਂ ਇਹ ਨੌਜੁਆਨ ਲੜਕੀਆਂ ਰਾਤ ਨੂੰ ਦੋ ਦੋ ਵਜੇ ਘਰ ਪਹੁੰਚਦੀਆਂ ਹਨ।ਮਾਂ-ਬਾਪ ਇਸ ਗੱਲ ਤ ਮਾਣ ਕਰਦੇ ਹਨ ਕਿ ਉਹਨਾਂ ਦੀ ਧੀ ਕਿਸੇ ਵੱਡੀ ਪਾਰਟੀ ਦਾ ਸ਼ਿੰਗਾਰ ਬਣ ਕੇ ਆ ਰਹੀ ਹੈ। ਅਕਸਰ ਹੁੰਦਾ ਇਹ ਹੈ ਕਿ ਜਦੋਂ ਇਹ ਲੜਕੀਆਂ ਘਰ ਪਹੁੰਚਦੀਆਂ ਹਨ ਤਾਂ ਖੁਦ ਮਾਂ-ਬਾਪ ਘਰ ਮੌਜੂਦ ਨਹੀਂ ਹੁੰਦੇ। ਇਹਨਾਂ ਲੋਕਾਂ ਦੇ ਕਿਸੇ ਇਕ ਦਿਨ ਦੇ ਰੁਝੇਵੇਂ ਤੇ ਝਾਤ ਮਾਰੀਏ ਤਾਂ ਪਤਾ ਲਗ ਜਾਵੇਗਾ ਕਿ ਕਸੂਰ ਕਿਸ ਦਾ। ਮਾਂ ਸਵੇਰੇ ਦਸ ਵਜੇ ਸੌਂ ਕੇ ਉਠਦੀ ਹੈ। ਫਿਰ ਦੋ ਘੰਟੇ ਦੀ ਤਿਆਰੀ ਤੇ ਮੇਕਅਪ ਤੋਂ ਪਿਛੋਂ 12 ਵਜੇ ਕਿਸੇ ਕਾਫੀ ਪਾਰਟੀ ਵਿਚ ਜਾਂਦੀ ਹੈ। ਲੰਚ ਨਹੀਂ ਖਾਂਦੀ ਕਿਉਂਕਿ ਉਸ ਨਾਲ ਮੋਟਾਪਾ ਵਧਦਾ ਹੈ। ਪਤੀ ਸਾਹਿਬ ਪਹਿਲਾਂ ਹੀ ਉਠ ਕੇ ਆਪਣੇ ਕੰਮ ਤੇ ਜਾ ਚੁਕੇ ਹਨ। ਕਿਉਂਕਿ ਰਾਤ ਦੋ ਵਜੇ ਸੁਤੀ ਸੀ ਇਸ ਲਈ ਬਾਰ ਤੋਂ ਆ ਕੇ ਦੋ ਘੰਟੇ ਸੌਣਾ ਜ਼ਰੂਰੀ ਹੈ। ਫਿਰ ਨੌਕਰ ਉਸ ਵੇਲੇ ਉਠਾਂਦਾ ਹੈ ਜਦੋਂ ਕਿ ਉਸ ਨੇ ਕਿਸੇ ਨਾ ਕਿਸੇ ਅਜਿਹੀ ਥਾਂ ਜਾਣਾ ਹੁੰਦਾ ਹੈ ਜਿਥੇ ਉਹਨਾਂ ਦੇ ਚਾਰ ਚੰਨ ਲਾਉਣ ਦੀਆਂ ਬਨੌਟੀ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ। ਇਸ ਕੰਮ ਲਈ ਵਡੀਆਂ ਵਡੀਆਂ ਦੁਕਾਨਾ ਖੁਲ੍ਹੀਆਂ ਹੋਈਆਂ ਹਨ। ਉਥੋਂ ਵਾਪਸ ਆਕੇ ਸਮਾਂ ਹੋ ਜਾਂਦਾ ਹੈ ਰਾਤ ਦੇ ਖਾਣੇ ਦਾ। ਜੇ ਇਹ ਲੋਕ ਡਿਨਰ ਤੇ ਕਿਸੇ ਦੇ ਘਰ ਨਹੀਂ ਸੱਦੇ ਜਾਂਦੇ ਤਾਂ ਆਪ ਹੀ ਦੂਜਿਆਂ ਨੂੰ ਸੱਦਾ ਦੇ ਦੇਂਦੇ ਹਨ। ਸ਼ਰਾਬ ਤੇ ਕਬਾਬ ਦਾ ਸਿਲਸਲਾ ਰਾਤ ਡੇਢ ਦੋ ਵਜੇ ਤਕ ਚਲਦਾ ਹੈ।

ਇਸ ਤਬਕੇ ਕੋਲ ਪੈਸੇ ਦੀ ਏਨੀ ਰੇਲਪੇਲ ਹੈ ਕਿ ਉਹਨਾਂ ਨੂੰ ਸਮਝ ਨਹੀਂ ਪੈਂਦੀ ਕਿ ਇਸਨੂੰ ਕਿਥੇ ਤੇ ਕਿਵੇਂ ਖਰਚ ਕਰਨ। ਸੋਨੇ ਦੇ ਗਹਿਣੇ ਤੇ ਕੀਮਤੀ ਹੀਰੇ ਮੋਤੀ ਭਰੇ ਪਏ ਹਨ। ਸਾੜ੍ਹੀਆਂ ਸੈਂਕੜਿਆਂ ਵਿਚ ਹਨ। ਘਰ ਵਿਚ ਹਰ ਵਿਅਕਤੀ ਕੋਲ ਆਪਣੀ ਕਾਰ ਹੈ। ਫਿਰ ਇਹੋ ਜਿਹੇ ਮਾਹੌਲ ਵਿਚ ਮਾਂ-ਬਾਪ ਨੂੰ ਇਹ ਖਿਆਲ ਰਖਣ ਦੀ ਹੋਸ਼ ਕਿਥੇ ਕਿ ਉਹਨਾਂ ਦੇ ਬੱਚੇ ਕਿਥੇ ਹਨ? ਲੜਕੇ ਲੜਕੀਆਂ ਕਿਹੜੇ ਹੋਟਲਾਂ ਤੇ ਕਲਬਾਂ ਵਿਚ ਮਨੋਰੰਜਨ ਕਰ ਰਹੇ ਹਨ। ਪੰਦਰਾਂ ਸੋਲਾਂ ਸਾਲ ਦੇ ਲੜਕੇ ਲੜਕੀਆਂ ਮਾਤਾ ਪਿਤਾ ਸਾਹਮਣੇ ਬੀਅਰ, ਵ੍ਹਿਸਕੀ ਤੇ ਦੂਜੀਆਂ ਨਸ਼ੀਲੀਆਂ ਚੀਜ਼ਾਂ ਵਰਤਦੇ ਹਨ ਮਾਤਾ ਪਿਤਾ ਮਨਾਹ ਕਰਨ ਦੀ ਥਾਂ ਬੜੇ ਮਾਨ ਨਾਲ ਕਹਿੰਦੇ ਹਨ ਉਹਨਾਂ ਦੇ ਬੱਚੇ ਉਹਨਾਂ ਤੋਂ ਵੀ ਜ਼ਿਆਦਾ ਨਸ਼ੇਬਾਜ਼ ਹੋ ਗਏ ਹਨ।

ਇਹੋ ਸਾਡਾ ਗੰਦਾ ਅਮੀਰ ਤਬਕਾ ਹੈ ਜਿਹਨਾਂ ਦੇ ਬੱਚੇ ਸ਼ਾਨਦਾਰ ਸਕੂਲਾ ਤੇ ਕਾਲਜਾਂ ਵਿਚ ਪੜਦੇ ਹਨ ਤੇ ਉਸ ਦੇ ਪਿਛੋਂ ਵਡੇ ਵਡੇ ਅਹੁਦੇ ਪਾਉਂਦੇ ਹਨ। ਓਹਨਾਂ ਦੇ ਹੱਥਾਂ ਵਿਚ ਸਾਡੇ ਸਮਾਜ ਦੀ ਵਾਗ ਡੋਰ ਰਹਿੰਦੀ ਹੈ। ਅਤੇ ਸਮਾਜ ਦਾ ਇਖਲਾਕ ਬਣਾਉਣ ਦਾ ਕੰਮ ਉਹਨਾਂ ਦੇ ਸਪੁਰਦ ਕੀਤਾ ਜਾਂਦਾ ਹੈ। ਉਹਨਾਂ ਦੇ ਢੰਗ ਤੇ ਚਲਣ ਦੀ ਕੋਸ਼ਿਸ਼ ਕਰਦਾ ਹੈ ਕਿਉਂਕਿ ਉਹਨਾਂ ਦੀ ਐਸ਼ ਵਾਲੀ ਜ਼ਿੰਦਗੀ ਬਹੁਤ ਸਾਰੇ ਲੋਕਾਂ ਲਈ 'ਰਸ਼ਕ ਯੋਗ' ਹੈ ਇਥੋਂ ਹੀ ਸਮਾਜ ਵਿਚ ਬੁਰਾਈਆਂ ਫੈਲਣ ਦਾ ਸਿਲਸਲਾ ਅਗੇ ਵਧਦਾ ਹੈ।

ਅਸੀਂ ਆਪਣੇ ਬਚਿਆਂ ਨੂੰ ਸਮਾਜ ਦੇ ਏਨੇ ਖਤਰਨਾਕ ਛੂਤ ਨਾਲ ਰਖ ਰਹੇ ਹਾਂ। ਜਦੋਂ ਤਕ ਇਸ ਘਿਨਾਉਣੇ ਤਬਕੇ ਨਾਲ ਮੁਕੰਮਲ ਨਫਰਤ ਨਹੀਂ ਕੀਤੀ ਜਾਂਦੀ ਉਦੋਂ ਤਕ ਇਹ ਸਾਡੇ ਸਮਾਜ ਨੂੰ ਇਸ ਤਰਾਂ ਹੀ ਗੰਦਾ ਤੇ ਪਲੀਤ ਕਰਦੇ ਰਹਿਣਗੇ। ਇਸ ਲਈ ਇਹ ਜ਼ਰੂਰੀ ਹੈ ਕਿ ਇਹਨਾਂ ਗੰਦੇ ਅਮੀਰਾਂ ਦਾ ਅਸਲੀ ਚਿਹਰਾ ਸਾਹਮਣੇ ਰਖੀਏ ਤਾਂ ਜੋ ਉਹ ਉਹਨਾਂ ਨੂੰ ਆਪਣਾ ਹੀਰੋ ਨਾ ਸਮਝਣ ਸਗੋਂ ਨਫਰਤ ਦੀ ਨਿਗਾਹ ਨਾਲ ਵੇਖਣ।

ਪੀ.ਏ. ਆਈ

—

# ਲੇਖਕਾਂ ਦੀ ਪ੍ਰਤੀਬੱਧਤਾ ਦਾ ਸੁਆਲ

.. ਰਾਜਿੰਦਰ ਯਾਦਵ

ਪਿਛਲੇ ਸੌ ਡੇਢ-ਸੌ ਸਾਲ ਦੇ ਇਤਿਹਾਸ ਨੂੰ ਮਨੁੱਖ ਜਾਤੀ ਦੀ ਸਾਰੀ ਪਰੰਪਰਾ ਨਾਲੋਂ ਕੱਟ ਦੇਣ ਦਾ ਸਿਹਰਾ ਮੁੱਖ ਰੂਪ ਵਿਚ ਤਿੰਨ ਵਿਅਕਤੀਆਂ ਦੇ ਸਿਰ ਬੰਨ੍ਹਿਆ ਜਾਂਦਾ ਹੈ—ਡਾਰਵਿਨ, ਫ਼ਰਾਇਡ ਅਤੇ ਮਾਰਕਸ।

ਅਸੀਂ ਭਗਵਾਨਾਂ, ਦੇਵਤਿਆਂ ਤੇ ਮਹਾਂਪੁਰਸ਼ਾਂ ਦੀਆਂ ਅਜਿਹੀਆਂ ਸੰਤਾਨਾਂ ਹਾਂ ਜੋ ਦਿਨੋ-ਦਿਨ ਛੋਟੀਆਂ, ਬੌਣੀਆਂ ਅਤੇ ਕਮ-ਅਕਲ ਹੁੰਦੀਆਂ ਚਲੀਆਂ ਜਾ ਰਹੀਆਂ ਹਨ, ਸਾਡੇ ਵਡਾਰੂ ਮਹਾਨ ਬੁੱਧੀਮਾਨ ਅਤੇ ਪਰਚੰਡ ਸ਼ਕਤੀਆਂ ਦੇ ਮਾਲਕ ਸਨ, ਅਦੁਤੀ ਪ੍ਰਤਿਭਵਾਨ ਦੇਵਤੇ ਸਨ—ਇਸ ਧਾਰਮਕ ਅੰਧ ਵਿਸ਼ਵਾਸ ਦਾ ਖੰਡਨ ਕਰਦੇ ਹੋਇਆਂ ਡਾਰਵਿਨ ਨੇ ਸਥਾਪਤ ਕੀਤਾ ਹੈ ਕਿ ਹਰ ਜੀਵ ਦੀ ਤਰ੍ਹਾਂ ਸਾਡਾ ਵੀ ਵਿਕਾਸ ਹੋਇਆ ਹੈ ਅਤੇ ਸਾਡੇ ਵਡਾਰੂ ਬੰਦਰ ਜਾਂ ਉਨ੍ਹਾਂ ਦੇ ਲਾਗ-ਚਾਗ ਦੇ ਕੋਈ ਜੀਵ ਸਨ......

ਸਾਡੇ ਅੰਦਰ ਭਗਵਾਨ ਹੈ, ਸਾਡੀ ਆਤਮਾ ਪਰਮਾਤਮਾ ਦਾ ਹੀ ਅੰਸ਼ ਹੈ ਅਤੇ ਅਸੀਂ ਆਪਣੇ ਅੰਦਰਲੇ ਬ੍ਰਹਮ ਨੂੰ ਜਗਾ ਕੇ ਈਸ਼ਵਰੀ ਸ਼ਕਤੀਆਂ ਨਾਲ ਜੁੜਦੇ ਹਾਂ, ਸਿੱਧੀਆਂ ਪ੍ਰਾਪਤ ਕਰਦੇ ਹਾਂ —ਇਸ ਧਾਰਨਾ ਦਾ ਖ਼ਾਤਮਾ ਕੀਤਾ ਫ਼ਰਾਇਡ ਨੇ। ਉਸ ਨੇ ਕਿਹਾ ਸਾਡੇ ਅੰਦਰ ਅਥਾਹ ਨਰਕ ਹੈ, ਅਚੇਤਨ ਵਿਚ ਦੱਬੀਆਂ ਤੇ ਖੁੰਦੀਆਂ ਵਾਸ਼ਨ ਵਾਂ ਦੇ ਜ਼ਹਿਰੀਲੇ ਸੱਪ ਫੂੰਕਾਰ ਰਹੇ ਹਨ ਅਤੇ ਅੰਦਰ ਈਸ਼ਵਰ ਨਹੀਂ, ਲਿੰਗ-ਭਾਵਨਾ ਭਰੀ ਪਈ ਹੈ—ਹਾਂ ਉਸ ਨੂੰ ਉੱਚਾ ਉਠਾਣ ਦੀ ਸੰਭਾਵਨਾ ਵੀ ਹੈ।

ਸੰਸਾਰਕ ਦੁਖ-ਸੁਖ, ਅਮੀਰੀ-ਗਰੀਬੀ ਜਾਂ ਬਾਹਰਲੀਆਂ ਪਦਾਰਥਕ ਹਾਲਤਾਂ ਲਈ ਕੋਈ ਵਿਧਾਤਾ ਜਾਂ ਭਾਗ ਨਹੀਂ ਅਸੀਂ ਖ਼ੁਦ ਜ਼ਿਮੇਵਾਰ ਹਾਂ ਅਤੇ ਆਪਣੀਆਂ ਪਰਸਥਿਤੀਆਂ ਦੇ ਨਾਲ ਹੀ ਆਪਣੇ ਭਾਗਾਂ ਨੂੰ ਵੀ ਆਪ ਹੀ ਬਦਲ ਸਕਦੇ ਹਾਂ—ਇਹ ਦ੍ਰਿਸ਼ਟੀ ਦਿਤੀ ਸਾਨੂੰ ਮਾਰਕਸ ਨੇ।

ਇਨ੍ਹਾਂ ਤਿੰਨਾਂ ਵਿਚਾਰਕਾਂ ਨੇ ਪੂਰੀ ਮਨੁਖੀ ਕਿਸਮਤ ਉਤੇ ਮੁੜ-ਵਿਚਾਰ ਦੀ ਵਿਗਿਆਨਕ ਸੰਭਾਵਨਾ ਹੀ ਨਹੀਂ ਦਿਤੀ, ਸਗੋਂ ਮਨੁਖ ਨੂੰ ਹਰ ਤਰ੍ਹਾਂ ਈਸ਼ਵਰੀ ਅਤੇ ਅਦਿੱਖ ਸ਼ਕਤੀਆਂ ਤੋਂ ਕੱਟ ਕੇ ਆਪਣੇ ਅਤੇ ਆਪਣੀਆਂ ਪਰਸਥਿਤੀਆਂ ਵਲ ਖ਼ੁਦ ਜ਼ਿਮੇਵਾਰ ਬਣਾਨ ਦੇ ਇਹ ਇਨ੍ਹਾਂ ਦੇ ਤ੍ਰਿਪੱਖੀ ਜਤਨ ਹੀ ਸਾਨੂੰ ਇਕੋ ਝਟਕੇ ਨਾਲ ਅਜੋਕੇ ਜੁਗ ਵਿਚ ਲਿਆ ਖੜਾ ਕਰਦੇ ਹਨ।

ਨਿਰਸੰਦੇਹ ਇਹ ਤਿੰਨੇ ਵਿਚਾਰਵਾਨ ਤਿਨ ਵਿਚਾਰ-ਕਰਾਂਤੀਆਂ ਦੇ ਜਨਮਦਾਤਾ ਹਨ। ਅਤੇ ਜਿਵੇਂ ਇਨ੍ਹਾਂ ਨੇ ਸਾਡੀ ਹਜ਼ਾਰਾਂ ਸਾਲਾਂ ਦੀ ਸੋਚ ਨੂੰ ਹੀ ਨਹੀਂ, ਸਾਰੀਆਂ ਹਾਲਤਾਂ ਨੂੰ ਬਦਲ ਦਿਤਾ ਹੈ, ਅਜਿਹਾ ਵੱਡੀਆਂ ਤੋਂ ਵੱਡੀਆਂ ਲੜਾਈਆਂ ਤਖ਼ਤਾ-ਪਲਟ ਰਾਜ-ਵਿਦਰੋਹਾਂ ਜਾਂ ਸ਼ਹਿਨਸ਼ਾਹੀ ਸ਼ਕਤੀਆਂ, ਕਤਲ ਅਤੇ ਮੌਤਾਂ ਕਦੇ ਨਹੀਂ ਕਰ ਸਕੀਆਂ।

ਹੁਣ ਜੇ ਮਹਾਵੀਰ ਪ੍ਰਸਾਦ ਦ੍ਵਿਵੇਦੀ ਹੁੰਦੇ, ਤਾਂ ਫੁਟ-ਪਾਥੀ ਮਜਮੇ ਨੂੰ ਲਲਕਾਰ ਕੇ, ਛਾਤੀ-ਠੋਕ ਇਸ਼ਤਹਾਰੀ ਅੰਦਾਜ਼ ਵਿਚ ਕਹਿੰਦੇ "ਇਹ ਸਾਰੀਆਂ ਵਿਚਾਰ-ਕ੍ਰਾਂਤੀਆਂ ਕਿਸ ਨੇ ਕੀਤੀਆਂ ਹਨ ?......ਸਾਹਿਤ ਨੇ, ਸਾਹਿਤ ਨੇ, ਸਾਹਿਤ ਨੇ" ! ਬਦ ਕਿਸਮਤੀ ਨਾਲ ਮੈਂ ਇੰਜ ਨਹੀਂ ਕਹਿ ਪਾਉਂਦਾ। ਵਿਚਾਰਕ ਇਹ ਤਿੰਨੇ ਸਨ, ਪਰ ਸਾਹਿਤਕਾਰ ਤਾਂ ਇਹਨਾਂ ਚੋਂ ਇਕ ਵੀ ਨਹੀਂ ਹੈ। ਇਹੋ ਕਿਉਂ, 'ਕਾਂਦੀਦ' ਨਾਵਲ, ਜਾਂ 'ਕਨਫੈਸ਼ਨਜ਼' ਵਰਗੀਆਂ ਸੰਸਾਰ ਪ੍ਰਸਿਧ ਰਚਨਾਵਾਂ ਦੇ ਬਾਵਜੂਦ ਵਾਲਟੇਅਰ ਅਤੇ ਰੂਸੋ ਸਾਹਿਤਕਾਰ ਨਹੀਂ ਰਾਜਨੀ-ਤਕ ਚਿੰਤਕ ਸਨ। ਠੀਕ ਉਵੇਂ ਹੀ, ਜਿਵੇਂ ਬੇਹਦ ਖ਼ੂਬਸੂਰਤ ਕਵਿਤ ਵਾਂ ਲਿਖਣ ਦੇ ਬਾਵਜੂਦ ਮਾਓ-ਜ਼ੇ-ਤੁੰਗ ਕਵੀ ਨਹੀਂ ਹਨ। ਹਾਂ, ਜੇ ਵਿਚਾਰ ਮਾਤਰ ਸਾਹਿਤ ਦੀ ਵਿਰਾਸਤ ਹੋਵੇ, ਤਾਂ ਸੁਕਰਾਤ—ਪਲੈਟੋ ਤੋਂ ਲੈ ਕੇ ਭਗਵਾਨ ਰਜਨੀਸ਼ ਤਕ ਸਾਰੇ ਸਾਹਿਤਕਾਰ ਹਨ। ਪਰ ਅਸੀਂ ਜਾਣਦੇ ਹਾਂ ਕਿ ਅਤਿ-ਅੰਤ ਕਾਵਿਆਤਮਕ ਗੱਲ ਲਿਖਣ ਵਾਲੇ ਚਰਚਿਲ ਅਤੇ ਨਹਿਰੂ ਤਕ ਸਾਹਿਤਕਾਰ ਨਹੀਂ ਹਨ। ਸਗੋਂ ਮੈਂ ਤਾਂ ਇਸ ਸਿੱਟੇ ਤੇ ਪਹੁੰਚ ਰਿਹਾ ਹਾਂ ਕਿ ਸਾਹਿਤ ਕਦੇ ਕੋਈ ਦਿਸ਼ਾ ਨਹੀਂ ਦਿੰਦਾ, ਕਦੇ ਕੋਈ ਇਨਕਲਾਬ ਜਾਂ ਪਰਿਵਰਤਨ ਨਹੀਂ ਕਰਦਾ—ਇਹ ਤਾਂ ਹੋਰਨਾਂ ਦੁਆਰਾ ਕੀਤੇ ਗਏ ਵਿਚਾਰਾਂ ਅਤੇ ਕਰਮਾਂ ਤੋਂ ਦਿਸ਼ਾ ਲੈਂਦ ਹੈ, ਆਪਣੇ ਆਪ ਨੂੰ ਪੈਨਾ ਅਤੇ

ਪ੍ਰਭਾਵਸ਼ਾਲੀ ਬਣਾਂਦਾ ਹੈ—ਅਤੇ ਅਗੇ ਜਾ ਕੇ ਆਪਣੇ ਆਪ ਨੂੰ ਜੀਉਂਦਾ ਰਖਦਾ ਹੈ।

ਜ਼ਿੰਦਗੀ ਦੇ ਹੋਰ ਅੰਧ ਵਿਸ਼ਵਾਸਾਂ ਵਾਂਗ ਹੀ ਜੇ ਅਜੀਂ ਵਕਤ ਰਹਿੰਦਿਆਂ ਇਸ ਸਵਾਲ ਤੇ ਵੀ ਮੁੜ ਵਿਚਾਰ ਕਰ ਲਈਏ ਕਿ 'ਸਾਹਿਤ ਦੀ ਪ੍ਰਸੰਗਕਿਤਾ (ਲਗਾਉ) ਅੱਜ ਹੈ ਕੀ ?' ਤਾਂ ਸ਼ਾਇਦ ਬਹੁਤ ਸਾਰੇ ਜਾਲੇ ਸਾਫ਼ ਹੋ ਸਕਣਗੇ। ਗਿਆਨ ਅਤੇ ਵਿਗਿਆਨ ਦੇ ਖੇਤਰ ਵਿਚ ਇੰਨੇ ਵਿਆਪਕ ਅਤੇ ਗਹਿਰੇ ਸੋਧ-ਕਾਰਜ ਹੋ ਚੁਕੇ ਹਨ ਕਿ ਲੇਖਕ ਅਤੇ ਸਾਹਿਤਕਾਰ ਨਾ ਤਾਂ ਉਹਨਾਂ ਵਿਚ ਨਵਾਂ ਕੁਝ ਦੱਸ ਸਕਦਾ ਹੈ, ਨਾ ਵਾਧਾ ਕਰ ਸਕਦਾ ਹੈ। ਉਸ ਸਭ ਕੁਝ ਨੂੰ ਆਪ ਜਾਣ ਲਵੇ, ਇਹੋ ਉਸ ਦੀ ਬਹੁਤ ਵਡੀ ਪ੍ਰਾਪਤੀ ਹੈ।

ਆਪਣੀ ਹਰ ਸਤਰ ਲਿਖਦਿਆਂ, ਖਉਰੇ ਕਦੋਂ ਤੋਂ ਮੈਂ ਆਪਣੇ ਆਪ ਨੂੰ ਇਕ ਸਵਾਲ ਕਰਦਾ ਹਾਂ—ਇਹ ਮੈਂ ਕਿਉਂ ਲਿਖ ਰਿਹਾ ਹਾਂ ? ਇਹ ਸਭ ਨਾ ਲਿਖਾਂ ਤਾਂ ਕੀ ਕੁਛ ਅਧੂਰਾ ਰਹਿ ਜਾਏਗਾ ? ਕਿਸ ਸਮਾਜ, ਮਨੁਖ ਜਾਂ ਉਹਦੀ ਕਿਸਮਤ ਨੂੰ ਬਦਲਣ ਦੀ ਦਿਸ਼ਾ ਵਿਚ ਮੈਂ ਇਹ ਸਭ ਕੁਛ ਲਿਖ ਰਿਹਾ ਹਾਂ ? ਮਨੁਖ ਜਾਤੀ ਦੇ ਇਤਿਹਾਸ ਵਿਚ ਕਦੋਂ ਕਿਸੇ ਕਵਿਤਾ, ਕਹਾਣੀ, ਨਾਵਲ ਨੇ ਸਮਾਜ ਨੂੰ ਬਦਲਿਆ ਹੈ ? ਮਨੁਖੀ ਤਕਦੀਰ ਤੇ ਜੋ ਹਕੂਮਤ ਕਰਦੇ ਹਨ, ਉਹ ਕਦੋਂ ਕਿਸੇ ਕਵਿਤਾ ਕਹਾਣੀ ਤੋਂ ਪ੍ਰਭਾਵਤ ਹੋਏ ਹਨ ? ਕਿਹੜੇ ਜੰਗਾਂ, ਕਿਹੜੀਆਂ ਹੱਤਿਆਵਾਂ ਅਤੇ ਕਿਹੜੀ ਲੁੱਟ-ਖੋਹ ਸਾਹਿਤ ਨੇ ਰੋਕੀ ਹੈ ? ਮਨੁਖਾ ਮਨ ਦੀਆਂ ਚੇਤਨ-ਅਵਚੇਤਨ ਦੀਆਂ ਗੁੰਝਲਾਂ ਸੁਲਝਾਂਦਿਆਂ, ਉਸ ਦੀਆਂ ਅੰਦਰਲੀਆਂ ਤੈਹਾਂ ਦੀ ਖੋਜ-ਬੀਨ ਕਰਦਿਆਂ ਕੀ ਅਸਾਂ ਅਜ ਉਸ ਦੀ ਕਿਸਮਤ ਨਾਲ ਖੇਡਣ ਵਾਲੀਆਂ ਸਾਜ਼ਸ਼ਾਂ ਵਲੋਂ ਉਸ ਨੂੰ ਬੇਮੁਖ ਹੀ ਨਹੀਂ ਕੀਤਾ ? ਜਾਂ ਮਾਨਵੀ ਮਨੋ ਵਿਗਿਆਨ ਨੂੰ ਢਾਲਣ ਦੇ ਪਖੰਡ ਵਿਚ ਲਿਖਿਆ ਗਿਆ ਸਾਡਾ ਸਾਰਾ ਸਾਹਿਤ ਕੀ ਸਿਰਫ਼ ਕੁਝ ਰੱਜੇ-ਪੁੱਜੇ ਅਕੇਵੇਂ-ਭਰੇ ਲੋਕਾਂ ਭਗੌੜੇਪਣ ਅਤੇ ਮਨੋਰੰਜਨ ਦਾ ਖਿਡੌਣਾ ਹੋਣ ਲਈ ਹੀ ਦੋਸ਼ੀ ਨਹੀਂ ? ਜੇ ਸਾਹਿਤ ਅਜਿਹਾ ਕੋਈ ਵੀ ਸਾਰਥਕ ਲਗਾਉ ਨਹੀਂ ਹੈ ਤਾਂ ਕੀ ਸਾਡੇ ਵਰਗੇ ਲੋਕਾਂ ਨੇ ਆਪੋ ਵਿਚ ਇਕ ਖ਼ੂਬਸੂਰਤ ਮਿਲੀ ਭਗਤ ਤਾਂ ਨਹੀਂ ਕਰ ਰਖੀ ਕਿ ਸਾਨੂੰ ਰੋਟੀ ਦੇ ਨਾਲ 'ਮਹਾਨ' ਹੋਣ ਦਾ ਸਨਮਾਨ ਵੀ ਮਿਲਦਾ ਰਹੇ ?

ਪ੍ਰੇਮ ਚੰਦ ਦੀਆਂ ਰਚਨਾਵਾਂ ਪੜ੍ਹ ਕੇ ਕਿਨ੍ਹਾਂ ਮਸਲਿਆਂ ਦੇ ਹਲ ਢੂੰਡੇ ਗਏ ? ਆਸ਼ਰਮਵਾਦੀ ਹਿਰਦੇ ਪਰਵਰਤਨਾਂ ਦੇ ਸਮਾਧ ਨਾਂ ਨੂੰ ਸਮੇਂ ਨੇ ਝੂਠਿਆਂ ਕਰ ਦਿਤਾ ਅਤੇ 'ਹੋਰੀ' ਨੂੰ ਸ਼ਾਇਦ ਪਤਾ ਵੀ ਨਹੀਂ ਕਿ ਉਸਦੀ 'ਟ੍ਰੈਜਿਡੀ' ਤੇ ਕਿਸੇ ਨੇ ਗੋਦਾਨ ਲਿਖਿਆ ਹੈ। ਪਤਾ ਹੈ ਸਾਨੂੰ ਜੋ ਵਿਵੇਚਨ-ਵਿਸ਼ਲੇਸ਼ਣ—ਅਧਿਐਨ ਅਤੇ ਚਰਿਤਰ ਨਿਰੂਪਣ ਲਿਖਦੇ ਹਾਂ, ਉਸ ਵਿਚੋਂ 'ਰਸ' ਅਤੇ ਅਮਰਤਾ ਨਿਚੋੜਦੇ ਹਾਂ ਤਾਕਿ ਸਾਡੀ ਵਿਦਵਤਾ ਅਤੇ ਵੇਤਨ ਬਣੇ ਰਹਿਣ। ਹੋ ਸਕਦਾ ਹੈ ਗੋਰਕੀ ਲੈਨਿਨ ਦੇ ਮਿੱਤਰ ਰਹੇ ਹੋਣ ਅਤੇ ਪਾਬਲੋ ਨਰੂਦਾ ਅਲੈਂਡੇ ਨਾਲ ਉਠਦੇ-ਬੈਠਦੇ ਹੋਣ, ਪਰ ਵਿਅਕਤੀਗਤ ਸੰਬੰਧਾਂ ਦੇ ਆਧਾਰ ਤੇ ਨਹੀਂ, ਸਾਹਿਤ ਦੇ ਪੱਧਰ ਤੇ ਦੁਹਾਂ ਨੇ ਲੈਨਿਨ ਤੇ ਅਲੈਂਡੇ ਦੇ ਨਿਰਣਿਆਂ ਨੂੰ ਕਿਤੇ ਪਰਭਾਵਤ ਕੀਤਾ ਹੋਵੇ-- ਮੈਨੂੰ ਨਹੀਂ ਪਤਾ। ਤਾਂ ਕੀ ਇਹੋ ਮੰਨ ਲਿਆ ਜਾਵੇ ਕਿ ਲੇਖਕ ਦੀ ਅਸਲੀ ਸਥਿਤੀ ਜਾਂ ਤਾਂ ਮਨੁਖੀ ਭਾਗਾਂ ਦਾ ਨਿਰਣਾ ਕਰਨ ਵਾਲਿਆਂ ਦੇ ਵਿਚਾਲੇ ਤੀਜੇ ਦਰਜੇ ਦੀ ਹੈ (ਦੂਜੇ ਦਰਜੇ ਵਿਚ ਤਾਂ ਉਹਨਾਂ ਦੇ ਉਹ 'ਹੱਥ' ਹਨ ਜਿਨ੍ਹਾਂ ਦੁਆਰਾ ਉਹ ਆਪਣੇ ਨਿਰਣਿਆਂ ਨੂੰ ਲਾਗੂ ਕਰਵਾਂਦੇ ਹਨ), ਜਾਂ ਫਿਰ ਸਭ ਤੋਂ ਬਾਅਦ ਵਿਅਕਤੀ-ਮਨ ਦੀਆਂ ਡੂੰਘਾਣਾਂ ਵਿਚ ਡੁੱਬ ਕੇ ਅਗਿਆਤ-ਅਗਯੇਅ ਹੋ ਜਾਣ ਦੀ।

ਇਹ ਸੁਆਲ ਆਪਣੇ ਲਿਖਣ ਵਲ ਐਸਾ ਹਰ ਗੰਭੀਰ ਲੇਖਕ ਆਪਣੇ ਆਪ ਨੂੰ ਕਰਦਾ ਹੈ, ਜਿਹੜਾ ਆਪਣੇ ਆਪ ਨਾਲ, ਆਪਣੇ ਆਲੇ-ਦੁਆਲੇ ਅਤੇ ਆਪਣੇ ਲਿਖਣ ਤੋਂ ਸੰਤੁਸ਼ਟ ਨਹੀਂ। ਸ਼ਾਇਦ ਹਰ ਸਮੇਂ ਕਰਦਾ ਰਿਹਾ ਹੈ। ਅਕਸਰ ਮੈਂ ਸ਼ੰਕਾ ਕਰਦਾ ਹਾਂ ਕਿ ਲੇਖਕ ਦੀ ਮਹਿਮਾ ਸ਼ੋਭਾ ਦੀ ਜੈ-ਜੈ ਕਰਨ ਵਾਲੇ ਸਾਰੇ ਉਦਾਹਰਣ-ਯੋਗ ਵਾਕ, ਜਾਂ ਸਾਡੇ ਸਾਰੇ ਸੰਸਕਾਰ, ਕਿਤੇ ਯੋਗੀਸ਼ਵਰਾਂ ਤੇ ਸੰਤਾਂ ਦੇ ਢੌਂਗ ਵਰਗੀ ਕੋਈ ਮਹੀਨ ਜਾਅਲਸਾਜ਼ੀ ਤਾਂ ਨਹੀਂ ? ਹਰ ਸੰਤ-ਯੋਗੀਸ਼ਵਰ ਪੁਰਾਣੇ ਭਜਨ, ਸਾਖੀ, ਸ਼ਲੋਕ, ਚਮਤਕਾਰੀ ਕਥਾਵਾਂ ਅਤੇ ਪਤਾ ਨਹੀਂ ਕਿਨ੍ਹਾ ਕਿਨ੍ਹਾਂ ਸੁਹਣਿਆਂ ਢੰਗਾਂ ਨਾਲ 'ਗੁਰੂ-ਮਹਿਮਾ' ਜਾਂ 'ਗੁਰੂ ਵਿਚ ਭਗਵਾਨ ਦੇ ਨਿਵਾਸ' ਦੀ ਗੱਲ ਜ਼ਰੂਰ ਕਹਿੰਦਾ ਹੈ। ਉਹ ਮੂੰਹੋਂ ਭਾਵੇਂ ਨਾ ਆਖੇ ਪਰ ਬੜੀ ਸਾਫ਼ ਗੱਲ ਹੈ ਕਿ ਸੈਂਕੜੇ ਸਾਲਾਂ ਦੀ ਇਹ ਗੁਰੂ-ਮਹਿਮਾ ਆਪਣੀ ਹੀ ਪ੍ਰਤਿਸ਼ਟਾ ਵਿਚ ਪਰਗਟ ਹੁੰਦੀ ਹੈ। 'ਆਰਤੀ ਕਰੋ ਗੁਰੂ ਵਰ ਕੀ' ਗਾਉਣ ਵਾਲਾ ਮਹਾਨ ਯੋਗੀ ਭਗਤੀ-ਬਿਹਬਲ, ਜਜ਼ਬਾਤੀ ਹੋ ਕੇ ਆਪਣੇ ਕਿਸੇ ਸੁਰਗਵਾਸੀ ਗੁਰੂ ਦੀ ਬੰਦਨਾ ਨਹੀਂ ਕਰਦਾ, ਭਗਤਾਂ ਵਿਚ ਖ਼ੁਦ ਆਪਣੀ ਆਰਤੀ ਕਰਵਾਣ ਦੀ ਸੰਸਕਾਰੀ ਅਤੇ ਜਜ਼ਬਾਤੀ ਬੇਬਸੀ ਪੈਦਾ ਕਰਦਾ ਹੈ।......ਕੀ ਸਾਡੇ ਰਾਹੀਂ ਕੇਵਲ ਲੇਖਕਾਂ ਦੀ ਮਹਾ-

ਨੇਤਾ ਦੇ ਗੁਣਗਾਨ ਪਿਛੇ ਇਹੋ ਮਨੋਬਿਰਤੀ ਤਾਂ ਨਹੀਂ ?

ਸੱਚ ਕਹਿਣ ਤੇ ਸੱਚ ਦੀ ਖੋਜ ਲਈ ਪ੍ਰਤੀਬੱਧ ਲੇਖਕ ਆਪਣੀ 'ਮਹਾਨਤਾ' ਨੂੰ ਇਕ ਵਾਰ ਨਿਰਦਈ ਅਤੇ ਬੇਬਾਕ ਹੋ ਕੇ ਪੜਤਾਲਦਾ ਕਿਉਂ ਨਹੀਂ ? ਇਸ ਪੜਤਾਲ ਦਾ ਅਰੰਭ ਇਥੋਂ ਹੋਣਾ ਚਾਹੀਦਾ ਹੈ ਕਿ ਅੱਜ ਸਮਾਜ ਵਿਚ ਲੇਖਕ ਦੀ ਆਪਣੀ ਸਥਿਤੀ ਕੀ ਹੈ ਤੇ ਉਹ ਆਪਣੇ ਲਿਖਣ ਵਿਚ ਕਿਸ ਹੱਦ ਤਕ 'ਸੁਤੰਤਰ' ਹੈ ? ਦੂਜੇ ਇਹ ਕਿ ਉਹ ਲਿਖਣ ਤੋਂ ਚਾਹੁੰਦਾ ਕੀ ਹੈ ?

ਜੇ ਵਿਚਾਰਕ-ਸੰਤਾਂ ਅਤੇ ਰਿਸ਼ੀਆਂ ਦੇ ਕਾਰਜਾਂ ਅਤੇ ਵਿਅਕਤੀਆਂ ਨੂੰ ਆਪੋ ਵਿਚ ਘਾਲਾ ਮਾਲਾ ਨਾ ਕਰ ਦਿਤਾ ਜਾਵੇ, ਤਾਂ ਮੈਂ ਕਹਾਂਗਾ ਕਿ ਭਾਰਤੀ ਸਮਾਜ ਵਿਚ ਲੇਖਕ ਦੀ ਸੁਤੰਤਰ ਸੱਤਾ ਕਦੇ ਰਹੀ ਹੀ ਨਹੀਂ। ਅਜ ਅਸੀਂ ਜਿਨ੍ਹੂੰ ਰਚਨਾਤਮਕ ਲਿਖਣਾ ਕਹਿੰਦੇ ਹਾਂ, ਉਸ ਨੂੰ ਲਿਖਣ ਵਾਲੇ ਜਾਂ ਤਾਂ ਦਰਬਾਰਾਂ ਨਾਲ ਜੁੜੇ ਹੋਏ ਸਨ, ਤਨਖਾਹਾਂ ਤੇ ਵਜ਼ੀਫੇ ਹਾਸਲ ਕਰਦੇ ਸਨ ਜਾਂ ਸੰਤ ਅਤੇ ਰਿਸ਼ੀ ਬਣ ਕੇ ਸਮਾਜ ਤੋਂ ਕੱਟੇ ਰਹੇ। ਬਾਲਮੀਕੀ-ਵਿਆਸ ਤੁਲਸੀਦਾਸ ਤਕ ਵਿਅਕਤੀਆਂ ਰਿਸ਼ੀ-ਸੰਤ-ਭਗਤ ਦੇ ਰੂਪ ਵਿਚ ਸਨਮਾਨਤ ਸਨ, ਸਮਾਜ ਦੀ ਜਿਉਂਦੀ ਇਕਾਈ ਜਾਂ ਸ਼ਹਿਰੀ ਦੇ ਰੂਪ ਵਿਚ ਨਹੀਂ।...ਬਸਤੀ ਤੋਂ ਵਖਰੀ ਕਿਸੇ ਕੁਟੀਆ ਵਿਚ ਧੂਣੀ ਬਾਲ ਕੇ ਇਹ ਸਭ ਭਗਵਾਨ-ਭਜਨ ਦੇ ਨਾਲ ਨਾਲ ਆਪਣੀ ਰਚਨਾਵਾਂ ਵੀ ਕਰਦੇ ਰਹੇ ਹੋਣਗੇ ਅਤੇ ਭਗਵਾਨ ਦੇ ਨਾਂ ਤੇ ਉਹਨਾਂ ਦੀਆਂ ਕਥਾਵਾਂ ਦੇ ਗਾਇਕ ਹੋਣ ਦੇ ਨਾਤੇ, ਸਮਾਜ ਉਹਨਾਂ ਦੇ ਖਾਣ-ਪੀਣ ਦਾ ਪ੍ਰਬੰਧ ਵੀ ਕਰ ਦਿੰਦਾ ਹੋਵੇਗਾ। ਕਬੀਰ ਦੀ ਬਾਣੀ ਦੀ ਕੜਕ ਦੇ ਪਿੱਛੇ ਕੀ ਇਹ ਸੱਚਾਈ ਨਹੀਂ ਕਿ ਉਹ ਕਪੜੇ ਉਣ ਕੇ ਖਾਣ-ਪੀਣ ਚਲਾਉਂਦਾ ਸੀ ਅਤੇ ਉਹਨਾਂ ਦਬਾਵਾਂ ਤੋਂ ਆਜ਼ਾਦ ਸੀ ਜੋ ਬਹੁਤ ਸਾਰੀਆਂ ਗੱਲਾਂ ਦਬਾਅ ਜਾਂ ਪਚਾਅ ਜਾਣ ਦੀਆਂ ਅਦਿੱਖ ਮਜਬੂਰੀਆਂ ਪੈਦਾ ਕਰਦੇ ਹਨ ?

ਰਾਜ-ਆਸਰਾ ਪਰਵਾਨ ਕਰ ਲੈਣ ਜਾਂ ਘਰ-ਫੂਕ ਸਾਧੂ ਹੋ ਜਾਣ ਵਿਚਾਲੇ, ਸਮਾਜ ਦਾ ਇਕ ਜਿਉਂਦਾ ਅੰਗ ਬਣ ਕੇ ਮੈਂ ਜਿਵੇਂ ਇਕ ਸੁਤੰਤਰ ਲੇਖਕ ਦੇ ਰੂਪ ਵਿਚ ਆਰਥਕ ਸੁਰੱਖਿਆ, ਮਾਨਤਾ, ਆਦਰ ਅਤੇ ਸਥਾਨ ਚਾਹੁੰਦਾ ਹਾਂ, ਅਜਿਹਾ ਮੈਨੂੰ ਆਪਣੇ ਪਿਛਲੇ ਇਤਿਹਾਸ ਵਿਚ ਕਿਤੇ ਨਜ਼ਰ ਨਹੀਂ ਪੈਂਦਾ।...ਭਗਵਾਨ ਦਾ ਨਾਂ ਜੋੜ ਕੇ 'ਸੁਤੰਤਰ' ਰਹਿਣ ਵਾਲੇ ਸਾਧੂ-ਸੰਤਾਂ ਦੀ ਪਰੰਪਰਾ ਹਜ਼ਾਰਾਂ ਸਾਲ ਪੁਰਾਣੀ ਹੋ ਸਕਦੀ ਹੈ, ਪਰ ਨਾਵਲ-ਨਾਟਕ-ਕਵਿਤਾ-ਕਹਾਣੀ ਲਿਖਣ ਵਾਲੇ ਦੇ ਰੂਪ ਵਿਚ ਸੁਤੰਤਰ ਲੇਖਕ ਦੀ ਧਾਰਣਾ ਏਸੇ ਸਦੀ ਦੀ ਦੇਣ ਹੈ।

ਵਕੀਲ, ਡਾਕਟਰ ਅਤੇ ਆਰਕੀਟੈਕਟ ਸੁਤੰਤਰ ਹੋ ਕੇ ਵੀ ਸਨਮਾਨਤ ਹੋ ਸਕਦੇ ਹਨ (ਸ਼ਾਇਦ ਇਸ ਲਈ ਵੀ ਕਿ ਉਹ ਬਦਲੇ ਵਿਚ ਫੌਰੀ ਅਤੇ ਠੋਸ ਕੁਛ ਦੇ ਸਕਣ ਦੀ ਹਾਲਤ ਵਿਚ ਹੋਣ), ਪਰ ਵਿਚਾਰ-ਜਗਤ ਨਾਲ ਜੁੜੇ ਸਾਧੂ, ਰਾਜਨੇਤਾ ਅਤੇ ਲੇਖਕ—ਤਿੰਨਾਂ ਦੀ ਹਾਲਤ ਕਾਫ਼ੀ ਸ਼ੱਕੀ ਹੈ, ਏਸੇ ਲਈ ਤਿੰਨੇ ਆਪਣੇ ਕਾਰਜ ਖੇਤਰ ਅਤੇ ਵਿਅਕਤਿਤਵ ਨੂੰ ਤੈ ਨਹੀਂ ਕਰ ਪਾਉਂਦੇ। ਸਾਧੂ ਨੂੰ ਅੰਗੂਠੀ ਪੈਦਾ ਕਰਨ ਤੋਂ ਲੈ ਕੇ ਬਿਮਾਰੀਆਂ ਦੂਰ ਕਰਨ ਅਤੇ ਭਵਿੱਖ ਦੱਸਣ ਤਕ ਸਭ ਤਰ੍ਹਾਂ ਦੇ ਚਮਤਕਾਰ ਕਰਨੇ ਪੈਂਦੇ ਹਨ, ਅਤੇ ਲੇਖਕ ਨੂੰ ਪੱਤਰਕਾਰੀ ਤੋਂ ਲੈ ਕੇ ਅਧਿਆਪਨ ਜਾ ਗੁਮਨਾਮ ਲਿਖਣੇ ਤਕ ਸਭੋ ਕੁਝ ਕਰਨਾ ਪੈਂਦਾ ਹੈ। ਮੌਕਾ ਪੈਣ ਤੇ ਤਿੰਨੋ ਇਕ ਦੂਜੇ ਦੇ ਖੇਤਰ ਵਿਚ ਘੁਸਪੈਠ ਵੀ ਕਰਦੇ ਹਨ।

ਇਨ੍ਹਾਂ ਤਿੰਨਾਂ ਵਿਚੋਂ ਸਭ ਤੋਂ ਘੱਟ ਸੁਤੰਤਰ ਰਹਿਣ ਦੇ ਨਿਰਣੇ ਦੇ ਨਾਲ ਹੀ ਉਸ ਨੂੰ ਆਪਣੀਆਂ ਅੱਧੀਉਂ ਬਹੁਤੀਆਂ ਸ਼ਕਤੀਆਂ ਉਹ ਕੁਝ ਕਰਨ ਜਾਂ ਲਿਖਣ ਵਿਚ ਲਾਉਣੀਆਂ ਪੈਂਦੀਆਂ ਹਨ ਜੋ ਉਹ ਚਾਹੁੰਦਾ ਨਹੀਂ। ਹਾਂ, ਇਹ ਗੁਲਸ਼ਨ ਨੰਦਾ ਹੋ ਕੇ ਖ਼ੁਸ਼ ਹੋ ਰਹੇ, ਇਹ ਦੂਜੀ ਗੱਲ ਹੈ। ਦੇਵਕੀ ਨੰਦਨ ਖੱਤਰੀ ਤੋਂ ਲੈ ਕੇ ਮੈਥਲੀਸ਼ਰਨ ਗੁਪਤ, ਯਸ਼ਪਾਲ, ਵਿੰਦਾਵਨ ਲਾਲ ਵਰਮਾ ਜਾਂ ਅਸ਼ਕ ਤਕ ਦਾ, ਲਿਖਣ ਦੇ ਨਾਲ ਪ੍ਰਕਾਸ਼ਨ ਦੀ ਜਦੋਜਹਿਦ ਸਿਰਫ ਲੇਖਕ ਦਾ ਸਾਹਿਤ ਤੇ ਪੈਣ ਵਾਲੇ ਦਬਾਵਾਂ ਤੋਂ ਆਪਣੇ ਆਪ ਨੂੰ ਮੁਕਤ ਰਖਣ ਦਾ ਸੰਘਰਸ਼ ਹੈ। ਸਾਧੂ ਜਾਂ ਰਾਜਨੇਤਾ ਦੇ ਅਨੁਇਆਈਆਂ ਦੇ ਉਲਟ ਲੇਖਕ ਦੇ ਪਾਠਕ ਉਸ ਨੂੰ ਸੁਤੰਤਰ ਰਖ ਸਕਣ ਲਈ ਨਾਕਾਫ਼ੀ ਹਨ। ਇਸ ਲਈ ਉਹ ਜਾਂ ਤਾਂ ਸ਼ਾਸਕਾਂ ਵਲ ਵੇਖਦਾ ਹੈ ਜਾਂ ਦੂਜੀਆਂ ਸੰਸਥਾਵਾਂ ਵਲ। ਹੈਮਿੰਗਵੇ, ਸਾਰਤਰ ਜਾਂ ਸ਼ੋਲੋਖੋਵ ਵਰਗੀ ਜ਼ਿੰਦਗੀ ਸਾਡੇ ਲਈ ਕਲਪਨਾ ਤੋਂ ਪਰੇ ਦੀ ਗੱਲ ਹੈ। ਸਾਡੇ ਚੋਂ ਕਈਆਂ ਨੇ ਉਸੇ ਢੰਗ ਨਾਲ ਰਹਿਣ ਦੀ ਕੋਸ਼ਿਸ਼ ਕੀਤੀ, ਪਰ ਉਹ ਪਾਠਕਾਂ ਦੇ ਬਲ ਬੋਤੇ ਨਹੀਂ ਸਨ—ਸਿੱਟੇ ਦੇ ਤੌਰ ਤੇ ਦੂਜੀਆਂ ਸੰਸਥਾਵਾਂ ਅਤੇ ਹਕੂਮਤ ਵਿਚਾਲੇ ਭਟਕਣ ਜਾਂ ਇਕ ਦੇ ਆਧਾਰ ਤੇ ਦੂਜੇ ਦੇ ਸਾਹਮਣੇ ਆਪਣੀ ਕੀਮਤ ਵਧਾਣ ਨੂੰ ਹੀ ਉਹਨਾਂ ਨੇ 'ਸੁਤੰਤਰ' ਹੋਣਾ ਮੰਨ ਲਿਆ।...............

ਸਾਡੀ ਬੋਲੀ ਵਿਚ ਕੁੱਤਾ ਸ਼ਬਦ ਸੁਣਨ ਵਿਚ ਬੁਰਾ ਲਗਦਾ ਹੈ—ਅੰਗਰੇਜ਼ੀ ਸ਼ਬਦ ਚੰਗਾ ਹੈ, ਵਾਚ-ਡਾਗ... ਇਹ ਕੁੱਤਾ ਕਿਵੇਂ ਆਪਣੀ ਹੋਂਦ ਨੂੰ ਸਾਰਥਕ ਕਰੇਗਾ ਜੋ ਸਾਰੇ ਪਿੰਡ ਚੋਂ ਰੋਟੀਆਂ ਖਾਕੇ ਸੰਕਟ ਵੇਲੇ ਖ਼ਤਰੇ ਤੋਂ ਅਗਾਹ ਵੀ ਨਹੀਂ ਕਰਦਾ ? ਉਹ ਖ਼ੁਦ ਖ਼ਤਰੇ ਦਾ ਸਾਹਮਣਾ ਨਹੀਂ ਕਰ ਸਕਦਾ, ਸਿਰਫ਼ ਪਿੰਡ ਵਾਲਿਆਂ ਨੂੰ ਜਗਾ ਹੀ ਸਕਦਾ ਹੈ। ਜਨਮ-ਉਤਸਵ, ਵਿਆਹ-ਸ਼ਾਦੀਆਂ ਵਿਚ ਭਾਵੇਂ ਹੀ ਏਧਰ ਓਧਰ ਮੂੰਹ ਚੁਰਾਂਦਾ ਫਿਰੇ ਪਰ ਮੌਤ, ਭੁਚਾਲ, ਹਮਲੇ ਅਤੇ ਚੋਰੀ-ਡਾਕੇ ਨੂੰ ਸੁੰਘ ਕੇ ਹੀ ਉਸ ਨੂੰ ਪਿੰਡ ਵਾਲਿਆਂ ਨੂੰ ਸੋਘਿਆਂ ਕਰਨਾ ਹੋਵੇਗਾ।

ਪਰ ਲੇਖਕ ਕੁੱਤੇ ਦੀ ਨਹੀਂ ਸ਼ੇਰ ਦੀ ਸਥਿਤੀ ਚਾਹੁੰਦਾ ਹੈ । ਕਿਉਂਕਿ ਸਾਧੂ ਅਤੇ ਰਾਜਨੇਤਾ ਦੀ ਇੱਜ਼ਤ ਸ਼ੇਰ ਦੀ ਇੱਜ਼ਤ ਹੈ । ਸਾਧੂ ਜੇ ਲੋਕਾਂ ਨੂੰ ਇਕ ਸੁਨਹਿਰੀ ਪਰਲੋਕ, ਅਧਿਆਤਮਕ ਸ਼ਾਂਤੀ ਅਤੇ ਈਸ਼ਵਰ-ਦਰਸ਼ਨ ਦਾ ਭਰੋਸਾ ਦੇ ਸਕਦਾ ਹੈ ਤਾਂ ਰਾਜਨੇਤਾ ਸਮਾਜ ਦੀ ਪਦਾਰਥਕ ਹਾਲਤ ਨੂੰ ਬਦਲਣ ਦਾ।...ਲੇਖਕ ਸਮਾਜ ਨੂੰ ਅਹਿਜਾ ਕਿਹੜਾ ਭਰੋਸਾ ਦੇਵੇ ? ਸਿਰਫ਼ ਦਿਲ ਬਹਿਲਾਵੇ ਦਾ ? ਸਾਡੀ ਸਥਿਤੀ ਕੀ ਸਿਰਫ ਇਹੋ ਹੈ ਕਿ ਜ਼ਿੰਦਗੀ ਦੀ ਨੱਸ-ਭੱਜ ਵਿਚ ਫਸੇ ਆਦਮੀ ਨੂੰ ਪਲ ਭਰ ਲਈ ਪ੍ਰਸੰਨ ਕਰੀਏ, ਉਸ ਦੀਆਂ ਨਸਾਂ ਦੇ ਤਣਾਉ ਨੂੰ ਢਿੱਲਿਆਂ ਕਰੀਏ, ਜਾਂ ਫਿਰ ਉਸ ਨੂੰ ਅਜਿਹੀ ਕਾਲਪਨਿਕ ਦੁਨੀਆਂ ਵਿਚ ਘੁੰਮਾਂਦੇ ਰਹੀਏ ਜਿਹੜੀ ਉਸਦੀ ਨਾ ਹੈ ਅਤੇ ਨਾ ਕਦੇ ਹੋ ਸਕਦੀ ? ਮੈਂ ਸਮਝਦਾ ਹਾਂ ਕਿ ਇਕ ਤੋਂ ਇਕ ਸੁਹਣੇ ਵਾਕਾਂ ਅਤੇ ਵੱਡੇ-ਵੱਡੇ ਨਿਰਾਕਾਰ ਗੌਰਵ ਮਈ ਸ਼ਬਦਾਂ ਦੀ ਨਿਰਾਰਥਕਤਾ ਵਿਚ ਪਏ ਬਿਨਾਂ ਇਹੋ ਉਹ ਥਾਂ ਹੈ ਜਿਥੇ ਲੇਖਕ ਦੀ ਰਚਨਾਤਮਕਤਾ ਅਸਲੀ ਸੰਦਰਭ ਵਿਚ ਆਪਣਾ ਲਗਾਉ (ਪ੍ਰਸੰਗਿਕਤਾ) ਤਲਾਸ਼ ਕਰ ਸਕੇਗੀ।

ਪਹਿਲੀ ਗੱਲ ਤਾਂ ਇਹ ਕਿ ਲਿਖਣ-ਮਾਤਰ ਪ੍ਰਬੰਧ ਤੋਂ ਬਗਾਵਤ ਹੈ, ਹਰ ਸਥਾਪਤ ਸੰਸਥਾ ਦੇ ਅਗੇ ਇਕ ਸਵਾਲੀਆ ਚਿੰਨ ਹੈ। ਸਾਡੇ ਆਲੇ ਦੁਆਲੇ ਜੀਵਨ ਅਤੇ ਜਗਤ ਵਿਚ ਜੋ ਕੁਝ ਵੀ ਵਾਪਰਦਾ ਹੈ ਉਸਦੀ ਨਾ ਕੋਈ ਮੁਨਾਸਬਤਾ ਹੈ, ਨਾ ਜੁਗਤੀ । ਜੋ ਕੁਝ ਮੇਰੀ ਜ਼ਿੰਦਗੀ ਵਿਚ ਰੋਜ਼ ਹੁੰਦਾ ਹੈ, ਉਸ ਦੇ ਪਿਛੇ ਕਿਹੜੀ ਜੁਗਤੀ ਅਤੇ ਦਲੀਲ ਹੈ—ਮੈਂ ਨਹੀਂ ਸਮਝ ਪਾਉਂਦਾ। ਸ਼ਰਤੇ ਕੋਈ ਵੀ ਨਹੀਂ ਜਾਣਦਾ। ਹੋਂਦ-ਵਾਦੀਆਂ ਦੇ ਸ਼ਬਦਾਂ ਵਿਚ ਅਸਲ ਵਿਚ ਇਹ ਦਲੀਲੋਂ ਪਰੇ ਜਾਂ ਅਬਸਰਡ ਸਥਿਤੀ ਹੈ ! 'ਮਾਇਆ' ਕਹਿ ਕੇ ਮੈਂ ਇਸ ਐਬਸਰਡ ਦਾ ਅਪਮਾਨ ਨਹੀਂ ਕਰਾਂਗਾ, ਕਿਉਂਕਿ ਏਥੇ ਭਾਰਤੀ ਮਾਨਸ ਬੇਹੱਦ ਅਵਿਗਿਆਨੀ ਹੈ ਅਤੇ "ਭਗਵਾਨ ਦੀ ਇੱਛਾ" ਜਾਂ "ਭਾਗ" ਕਹਿ ਕੇ ਹਰ ਘਟਨਾ ਦਾ 'ਤਰਕ' ਤਲਾਸ਼ ਕਰ ਲੈਂਦਾ ਹੈ। ਪਰ ਭਗਵਾਨ ਦੀ ਇਸ 'ਮੌਜੂਦਾ ਗਤੀ' ਵਾਲੀ ਦਲੀਲੋਂ ਪਰੇ ਦੀ ਵਿਵਸਥਾ ਦੇ ਬਰਖ਼ਿਲਾਫ਼ ਮੇਰੀ ਹਰ ਰਚਨਾ ਦੇ ਪਿਛੇ ਮੇਰੀ ਆਪਣੀ ਜੁਗਤੀ ਅਤੇ ਗਿਆਨ ਹੈ। ਮੈਂ ਆਪਣੇ ਪਾਤਰ ਦੇ ਜੀਵਨ ਦਾ ਸਿਰਜਣਹਾਰ ਹੀ ਨਹੀਂ ਮੈਂ ਉਸਦੀ ਹਰ ਕਿਸਮਤ ਦਾ ਵਿਧਾਇਕ ਵੀ ਹਾਂ। ਕੁੱਲ ਮਿਲਾ ਕੇ ਉਹਦੀ ਜੀਵਨੀ ਚੋਂ ਜੋ ਅਰਥ ਗੂੰਜਦਾ ਹੈ, ਉਹ ਵੀ ਮੇਰਾ ਆਪਣਾ ਹੈ। ਜੀਵਨ ਵਿਚ ਜੋ ਕੁਝ ਹੁੰਦਾ ਵਾਪਰਦਾ ਹੈ, ਉਸ ਦੇ ਪਿਛੋਕੜ ਦੇ ਸੰਜੋਗ ਭਾਵੇਂ ਮੈਂ ਨਾ ਜਾਣਦਾ ਹੋਵਾਂ ਪਰ ਮੇਰੇ ਪਾਤਰਾਂ ਦੀ ਜ਼ਿੰਦਗੀ ਵਿਚ ਕੋਈ ਗੱਲ ਕਿਉਂ ਹੁੰਦੀ ਹੈ; ਇਸ ਨੂੰ ਜ਼ਰੂਰ ਜਾਣਦਾ ਹਾਂ। ਅਤੇ ਇਸ ਤਰ੍ਹਾਂ ਮੈਂ ਪ੍ਰਕਿਰਤੀ ਜਾਂ ਭਗਵਾਨ ਦੇ ਪ੍ਰਬੰਧ ਦੇ ਖ਼ਿਲਾਫ਼ ਇਕ ਜ਼ਿਆਦਾ ਮੁਨਾਸਬ ਸੰਸਾਰ ਦੀ ਰਚਨਾ ਕਰਦਾ ਹਾਂ। 'ਇਕ ਦੁਨੀਆਂ ਸਮਾਨਤੰਰ' ਵਿਚ ਮੈਂ ਵਿਸ਼ਵਾਮਿਤਰ ਦੇ ਮਾਧਿਅਮ ਤੋਂ ਹੋਰ ਬਹੁਤੀ ਡੂੰਘਿਆਈ ਵਿਚ ਜਾਣ ਦੀ ਕੋਸ਼ਸ਼ ਕੀਤੀ ਹੈ।...

ਮਨੁਖ ਨੂੰ ਇਕ ਜ਼ਿਆਦਾ ਮੁਨਾਸਬ ਅਤੇ ਬਿਹਤਰ ਜ਼ਿੰਦਗੀ ਮਿਲੇ—ਇਸ ਦੇ ਵਾਸਤੇ ਮੈਨੂੰ ਹਰ 'ਪਰਵਾਨਤ' ਜਾਂ 'ਸ਼ਾਸ਼ਵਤ' (ਨਿਰੰਤਰ) ਮੁੱਲ, ਵਿਚਾਰ, ਸੰਸਥਾ ਜਾਂ ਵਿਵਸਥਾ ਵਿਚ ਉਸਦੀ ਸਥਿਤੀ ਨੂੰ ਨਵੇਂ ਸਿਰਿਉਂ ਜਾਂਚਣਾ ਹੁੰਦਾ ਹੈ। ਜੋ ਕੁਛ (ਟੇਕਨ-ਫਾਰ-ਗ੍ਰਾਂਟੇਡ) ਹੈ, ਉਸ ਸਭ ਤੇ ਸਵਾਲੀਆ ਲਗਾਣਾ ਹੁੰਦਾ ਹੈ। ਮਨੁਖ ਨੂੰ ਬੰਨ੍ਹ ਕੇ ਰਖਣ ਵਾਲੀਆਂ ਇਹ ਸੰਸਥਾਵਾਂ ਧਾਰਮਕ ਹੋ ਸਕਦੀਆਂ ਹਨ, ਨੈਤਕ ਹੋ ਸਕਦੀਆਂ ਹਨ ਅਤੇ ਰਾਜਨੀਤਕ ਹੋ ਸਕਦੀਆਂ ਹਨ। ਮਤਲਬ ਇਹ, ਕਿ ਮੈਂ ਇਹ ਮੰਨਦਾ ਹਾਂ ਕਿ ਦਿਸ਼ਾ ਅਤੇ ਕਾਲ ਵਿਚ ਆਦਮੀ ਆਪਣੇ ਸੰਦਰਭਾਂ ਨਾਲ ਬੱਝਿਆ ਹੀ ਨਹੀਂ ਉਹਨਾਂ ਤੋਂ ਛੁੱਟਣ, ਉਹਨਾਂ ਨੂੰ ਲੰਘਣ, ਉਹਨਾਂ ਨੂੰ ਬਦਲਣ ਦੀ ਕਸਮਸਾਹਟ ਅਤੇ ਛਟਪਟਾਹਟ ਵੀ ਮਹਿਸੂਸ ਕਰਦਾ ਹੈ। ਅਤੇ ਏਥੇ ਮੇਰਾ ਕੰਮ ਵਿਚਾਰ ਖੇਤਰ ਦੇ ਦੂਜੇ ਵਿਚਾਰਵਾਨਾਂ ਨੇ ਆਸਾਨ ਕਰ ਦਿਤਾ ਹੈ। ਮੈਂ ਉਸ ਛਟਪਟਾ-ਹਟ ਦੇ ਸਰੂਪ ਨੂੰ ਖ਼ੁਦ ਅਨੁਭਵ ਕਰਦਾ ਹਾਂ, ਪਰ ਉਸ ਨੂੰ ਦ੍ਰਿਸ਼ਟੀ ਅਤੇ ਦਿਸ਼ਾ ਕੋਈ ਫ਼ਲਸਫ਼ਾ ਹੀ ਦਿੰਦਾ ਹੈ।

ਪਰ ਫ਼ਲਸਫ਼ੇ ਅਤੇ ਵਿਚਾਰ ਦੇ ਖੇਤਰ ਵਿਚ ਇਹ 'ਮਨੁਖ' ਨਿਰੰਤਰ ਐਬਸਟ੍ਰੈਕਟ ਜਾਂ ਨਿਰਾਕਾਰ ਹੁੰਦਾ ਚਲਾ ਗਿਆ ਹੈ । ਇਸ ਲਈ ਉਸ ਨੂੰ ਜੀਵਤ, ਠੋਸ ਅਤੇ ਸਕਾਰ ਮਨੁਖ ਦਿਆਂ ਅਨੁਭਵਾਂ ਅਤੇ ਧੜਕਣਾਂ ਦੀ ਕਸਵਟੀ ਤੇ ਬਾਰ ਬਾਰ ਪਰਖਣ ਦਾ ਕੰਮ ਮੇਰਾ ਹੈ । ਜਦੋਂ ਵਿਚਾਰਕ ਹਵਾਈ ਮਾਨਵਤਾ ਦੀ ਕਲਿਆਣ ਕਾਮਨਾਵਾਂ ਅਤੇ ਰਾਜਨੀਤਕ ਯੋਜਨਾਵਾ ਦੇ ਯੂਟੋਪੀਆ ਵਿਚ ਬਹੁਤਾ ਉਚਾ ਉੱਡਣ ਲਗਦਾ ਹੈ, ਤਾਂ ਆਪਣੇ ਆਲੇ-ਦੁਆਲੇ ਦੇ ਮਨੁਖ ਦੀ ਵਾਸਤਵਿਕ ਜ਼ਿੰਦਗੀ ਪਕੜ ਕੇ ਮੈਨੂੰ ਹੀ ਆਪਣੇ ਆਪ ਨੂੰ ਅਤੇ ਉਹਨਾਂ ਨੂੰ ਅਸਲੀਅਤ ਵਿਖਾਣੀ ਹੁੰਦੀ ਹੈ ਕਿ ਇਹ ਦ੍ਰਿਸ਼ਟੀ ਅਤੇ ਫ਼ਲਸਫ਼ਾ, ਕੀ ਸਚਮਚ ਸਾਡੇ ਅਨੁਭਵ ਦੀ ਆਪਣੀ ਅੰਦਰਲੀ ਅਤੇ ਲਾਜ਼ਮੀ ਪਰਪੱਕਤਾ ਹੈ ।

ਮੈਂ ਸੰਸਥਾ ਅਤੇ ਪ੍ਰਬੰਧ ਨਹੀਂ, ਪਰ ਆਦਮੀ ਅਤੇ ਪ੍ਰਬੰਧ ਦੇ ਵਿਚਾਲੇ ਦਾ ਉਹ 'ਸੰਵਾਦ' ਜ਼ਰੂਰ ਹਾਂ ਜੋ ਦੋਹਾਂ ਨੂੰ ਆਪਣੀ ਆਪਣੀ ਜਾਂ ਇਕ ਦੂਜੇ ਦੀ ਸਥਿਤੀ ਦਰਸਾਂਦਾ ਹੈ । ਅਤੇ ਕਿਉਂਕਿ ਪ੍ਰਬੰਧ ਜਾਂ ਸੰਸਥਾ ਦੀ ਨਜ਼ਰੇ ਮਨੁਖ ਛੇਤੀ ਹੀ ਅੰਕੜਿਆਂ ਜਾਂ ਐਬਸਟ੍ਰੈਕਟ ਆਈਡੀਆ ਵਿਚ ਬਦਲ ਜਾਂਦਾ ਹੈ, ਇਸ ਲਈ ਉਸ ਦੀ ਤਰਸ ਭਰੀ ਹਕੀਕਤ ਅਨੁਭਵ ਦੇ ਪੱਧਰ ਤੇ ਜੀਉਣ ਵਾਲੇ ਤਣਾਵਾਂ ਦਾ ਸੁਨੇਹਾ ਲੈ ਕੇ ਬਾਰ ਬਾਰ ਮੈਨੂੰ ਹੀ ਜਾਣਾ ਪੈਂਦਾ ਹੈ । ਇਹ ਛੋਟੀਆਂ-ਵੱਡੀਆਂ ਪ੍ਰੇਮ ਪਿਆਰ ਜਾਂ ਆਸ-ਨਿਰਾਸਤਾ ਦੀਆਂ ਕਹਾਣੀਆਂ ਇਸ ਸੰਦਰਭ ਵਿਚ ਮੈਨੂੰ ਘੱਟ ਮਹੱਤਵਪੂਰਨ ਨਹੀਂ ਲਗਦੀਆਂ—ਕਿਉਂਕਿ ਉਹ ਇਮਾਨਦਾਰੀ ਨਾਲ ਆਦਮੀ ਦੇ ਹਾਰਨ-ਜਿੱਤਣ, ਟੁੱਟਣ ਬਦਲਣ, ਥੱਕਣ-ਜਿਉਣ ਨੂੰ ਉਲੀਕਦੀਆਂ ਹਨ । ਬਾਕੀ, ਮੇਰੀ ਰਚਨਾ ਘੜੀ-ਮੁੜੀ ਉਸੇ ਮਨੁਖ ਦੀ ਗੱਲ ਕਰਦੀ ਹੈ, ਜਿਸ ਨੂੰ ਸੰਸਥਾਵਾਂ ਤੇ ਪ੍ਰਬੰਧ ਭੁੱਲ ਚੁਕੇ ਹਨ, ਪਰ ਜਿਸ ਦੇ ਕਲਿਆਣ ਦੀਆਂ ਯੋਜਨਾਵਾਂ ਉਹ ਹਰ ਘੜੀ ਪਰਚਾਰਤ ਕਰਦੀਆਂ ਹਨ ।

ਨਿਸਚੇ ਹੀ ਪ੍ਰਬੰਧ ਵਿਚ ਲਗੇ ਹੋਏ ਅਧਿਕਾਰੀ ਅਜਿਹੇ ਬੰਦੇ ਨੂੰ ਬਹੁਤ ਪਸੰਦ ਨਹੀਂ ਕਰਦੇ ਜੋ ਸਦਾ ਇਹਦਾ ਜਾਂ ਉਹਦਾ ਦੁਖੜਾ ਹੀ ਰੋਂਦਾ ਫਿਰੇ । ਵਡੇ-ਵਡੇ ਪ੍ਰਬੰਧਾਂ ਵਿਚਾਲੇ ਛੋਟੀਆਂ ਛੋਟੀਆਂ ਅਤੇ ਅਸਲੋਂ ਗੈਰ ਮਹੱਤਵ ਭਰੀਆਂ ਗੱਲਾਂ ਕਰਨੀਆਂ ਉਹਨਾਂ ਦੀ ਬੇਅਰਥਤਾ ਨੂੰ ਉਜਾਗਰ ਅਤੇ ਕਲਮ ਬੱਧ ਕਰਨਾ ਹੈ । ਇਸ ਲਈ ਪ੍ਰਬੰਧ ਅਤੇ ਸੰਸਥਾ ਦੀ ਨਿਗਾਹ ਵਿਚ ਲੇਖਕ ਕਦੇ ਵੀ 'ਭਲਾ ਆਦਮੀ' ਨਹੀਂ ਹੁੰਦਾ । ਧਾਰਮਕ, ਸਦਾਚਾਰਕ ਅਤੇ ਰਾਜਨੀਤਕ ਸਾਰੇ ਪੱਧਰਾਂ ਤੇ ਉਹ ਉਹਨਾਂ ਨੂੰ ਹਮੇਸ਼ਾਂ ਅਨਕੰਫ਼ਰਟੇਬਲ ਜਾਂ ਇਕ ਬੇਚੈਨੀ ਮਹਿਸੂਸ ਕਰਵਾਂਦਾ ਹੈ । ਕਦੇ ਸੋਚ ਕੇ ਵੇਖੋ, ਬਾਲਮੀਕੀ, ਵਿਆਸ ਅਤੇ ਕਾਲੀਦਾਸ ਆਦਿ ਦੀਆਂ ਰਚਨਾਵਾਂ ਮਨੂ ਅਤੇ ਯਾਗਵੱਲਕ ਦਾ ਸਿੱਧਾ-ਸਿੱਧਾ ਮਖੌਲ ਅਤੇ ਵਿਰੋਧ ਨਹੀਂ ਹਨ ? ਇਹੋ ਕਿਉਂ, ਸੰਸਾਰ ਦਾ ਸਾਰਾ ਕਥਾ-ਸਾਹਿਤ ਉਹਨਾਂ ਹੀ ਸੰਬੰਧਾਂ ਅਤੇ ਕਹਾਣੀਆਂ ਨਾਲ ਭਰਿਆ ਪਿਆ ਹੈ ਜਿਨ੍ਹਾਂ ਨੂੰ ਤਤਕਾਲੀ ਸਦਾਚਾਰਕ ਅਤੇ ਧਾਰਮਕ ਮਾਨਤਾਵਾਂ ਅਜਗ ਅਤੇ ਅਵਾਂਛਤ ਕਹਿੰਦੀਆਂ ਹਨ । ਜਿਨ੍ਹਾਂ ਅਨੁਭਵਾਂ ਅਤੇ ਵਿਅਕਤੀਆਂ ਨੂੰ ਅਪਰਵਾਨ, ਘਿਰਣਤ ਅਤੇ ਅਨ-ਉਪਯੋਗੀ ਮੰਨ ਕੇ ਸੰਸਥਾਵਾ ਅਤੇ ਪ੍ਰਬੰਧ ਕੂੜੇ ਵਾਂਗ ਢੇਰ ਤੇ ਸੁੱਟ ਦਿੰਦੇ ਹਨ, ਸਾਹਿਤ ਵਿਚ ਉਹ ਹੀ ਸਾਰੇ ਤਾਕਤਵਰ ਅਤੇ ਜਿਉਂਦੇ ਹੋ ਕੇ ਸਿਰ ਚੁਕਦੇ ਹਨ ।

ਸੰਸਥਾਵਾਂ ਮਨੁਖ ਨੂੰ ਪਾਬੰਦ, ਤੈਨਾਤ ਤੇ ਵਿਧੀਪੂਰਬਕ ਰਖਦੀਆਂ ਹਨ । ਆਪਣੇ ਵਿਰੋਧ ਵਿਕਾਸੀ ਅਮਲ ਵਿਚ ਇਹ ਸੰਸਥਾਵਾਂ ਜਾਂ ਵਿਵਸਥਾਵਾਂ ਕਦੇ ਇਕ ਦੂਜੇ ਦੇ ਹਿਤ ਵਿਚ ਨੇੜੇ ਆ ਜਾਂਦੀਆਂ ਹਨ ਅਤੇ ਕਦੇ ਇਕ ਦੂਜੇ ਦੇ ਵਿਰੁੱਧ । ਮੱਧ-ਕਾਲ, ਸਾਡੇ ਏਥੇ, ਮੋਟੇ ਰੂਪ ਵਿਚ ਧਾਰਮਿਕ ਆਸਥਾਵਾਂ ਦਾ ਜੁਗ ਸੀ । ਜ਼ਿੰਦਗੀ ਨੂੰ ਨੇਮ ਬੱਧ ਕਰਨ ਵਾਲੀਆਂ ਤਾਕਤਾਂ ਧਰਮ ਤੋਂ ਹੀ ਆਪਣੀ ਪ੍ਰੇਰਨਾ ਲੈਂਦੀਆਂ ਸਨ । ਪਰ ਹਾਕਮ ਅਤੇ ਮਹਿਕੂਮ ਆਮ ਕਰਕੇ ਦੋ ਵਖ-ਵਖ ਧਾਰਮਕ ਸੰਬੰਧਾਂ ਵਿਚ ਬਝੇ ਹੋਏ ਸਨ । ਏਥੇ ਅਸੀਂ ਵੇਖਦੇ ਹਾਂ ਵਿਵਸਥਾ ਤੇ ਹਕੂਮਤੀ ਕਾਰਨਾਂ ਨਾਲ ਇਕ ਦੂਜੇ ਦੇ ਨੇੜੇ ਆਉਣ ਦੀ ਡਾਢੀ ਕੋਸ਼ਸ਼ ਹੈ, ਪਰ ਮੂਲ ਵਜੋਂ ਵਿਸ਼ਵਾਸਾਂ ਦੇ ਸੋਮੇ ਦੋ ਅਲਗ ਦਿਸ਼ਾਵਾਂ ਵਿਚ ਹਨ । ਖੁੱਲੇ ਰੂਪ ਵਿਚ ਸ਼ਾਸਨ ਵਿਵਸਥਾ ਨੂੰ ਚੁਣੌਤੀ ਦੇ ਸਕਣ ਦੀ ਹਾਲਤ ਨਹੀਂ ਪਰ ਆਪਣੇ ਵਿਸ਼ਵਾਸਾਂ ਅਤੇ ਧਰਮ ਤੋਂ ਤਾਂ ਦ੍ਰਿੜ ਰਿਹਾ ਹੀ ਜਾ ਸਕਦਾ ਹੈ । ਏਥੇ ਧਰਮ, ਕਿਤੇ ਆਪਣੀ ਹੋਂਦ-ਰਖਿਆ ਦਾ ਸਮਾਨਰਥਕ ਸ਼ਬਦ ਬਣ ਗਿਆ ਹੈ । ਅਤੇ ਸਾਡੇ ਸਾਹਮਣੇ ਇਸ ਮੱਧ ਕਾਲ ਦੇ ਦੋਵੇਂ ਸਾਹਿਤ ਪਏ ਹੋਏ ਹਨ—ਦਰਬਾਰਾਂ ਵਿਚ ਰਚਿਆ ਗਿਆ ਸਾਹਿਤ ਅਤੇ ਜਨਤਾ ਦਾ ਸਾਹਿਤ ਤਤਕਾਲੀਨ ਸਮੇਂ ਅਤੇ ਸਮਾਜ ਨੂੰ ਸਮਝਣ ਲਈ ਦੋਵੇਂ ਹੀ ਸਹਾਇਕ ਹੋ ਸਕਦੇ ਹਨ, ਪਰ ਇਹ ਵੇਖ ਸਕਣਾ ਸਾਡੇ ਲਈ ਮੁਸ਼ਕਲ ਨਹੀਂ ਕਿ ਸਾਰਥਕ ਸੰਬੰਧ (ਲਗਾਉ) ਕਿਸ ਦਾ ਹੈ ।

ਆਪਣੇ ਸਮੇਂ ਦੇ ਸਹੀ ਆਦਮੀ ਦੀ ਹਕੀਕੀ ਮਾਨਸਕਤਾ ਨਾਲ ਜੁੜੇ ਹੋਣਾ ਜਾਂ ਉਸ ਨੂੰ ਹੀ 'ਆਰਟੀਕਿਊਲੇਟ' ਕਰਨਾ ਤੁਲਸੀ ਦਾਸ ਨੂੰ ਨਾ ਕੇਵਲ ਪ੍ਰਾਸੰਗਿਕ (ਸੰਬੰਧਤ) ਬਣਾਂਦਾ ਹੈ ਸਗੋਂ ਅਜਿਹੀ ਪ੍ਰਮਾਣਿਕਤਾ ਵੀ ਦਿੰਦਾ ਹੈ ਕਿ ਉਸ ਜੁਗ ਨੂੰ ਸਮਝਣ ਲਈ ਗਿਆਨ ਦੇ ਅਨੇਕਾਂ ਖੇਤਰਾਂ ਤੋਂ ਉਨ੍ਹਾਂ ਤਕ ਪਹੁੰਚਿਆ ਜਾ ਸਕਦਾ ਹੈ। ਦਰਸ਼ਨ, ਧਰਮ, ਸਾਹਿਤ, ਭਾਸ਼ਾ ਵਿਗਿਆਨ, ਸਮਾਜ-ਮਨੋਵਿਗਿਆਨ, ਇਤਿਹਾਸ, ਸਮਾਜ ਸ਼ਾਸਤਰ—ਅਨੇਕਾਂ ਦ੍ਰਿਸ਼ਟੀਆਂ ਤੋਂ ਉਸ ਕਾਲ ਦੇ ਵਾਸਤੇ ਅੱਖ ਪਰੋਖਿਆਂ ਨਹੀਂ ਕੀਤਾ ਜਾ ਸਕਦਾ। ਸਮੇਂ ਦੀ ਸਹੀ ਮਾਨਸਿਕਤਾ ਅਤੇ ਉਸ ਨੂੰ ਪ੍ਰਗਟਾਅ ਦੇਣ ਵਾਲੇ ਮਨੁਖ ਨੂੰ ਲੱਭ ਲੈਣਾ ਹੀ ਪ੍ਰਮਾਣਿਕ ਹੋਣਾ ਹੈ। ਮੈਨੂੰ ਜਾਪਦਾ ਹੈ ਕਿ ਇਸ ਅਰਥ ਵਿਚ ਗਿਆਨ ਦੇ ਅਨੇਕਾਂ-ਅਨੇਕ ਖੇਤਰਾਂ ਲਈ ਪਰਸੰਗੀ ਅਤੇ ਪਰਮਾਣਿਕ ਹੋਣਾ ਕਾਲ-ਜੇਤੂ ਹੋਣਾ ਵੀ ਹੈ।

ਅਸਲ ਵਿਚ ਅਨੁਭਵ ਦੀਆਂ ਡੂੰਘੀਆਂ ਪਰਤਾਂ ਤੇ ਤੁਲਸੀ ਨੇ ਉਸ ਮਨੁਖ ਨਾਲ ਅਭਿੰਨਤਾ ਹਾਸਲ ਕੀਤੀ ਸੀ, ਜੋ ਉਸ ਵੇਲੇ ਦੀ ਵਿਵਸਥਾ ਵਿਚ ਤਰਲੋਮੱਛੀ ਹੋ ਰਿਹਾ ਸੀ। ਰਾਮ ਦਾ ਚਰਿਤਰ ਉਸੇ ਘੁਟਨ, ਛਟਪਟਾਹਟ, ਅਤੇ ਨਿਰਦਈ ਲਾਚਾਰਗੀ ਵਿਚ ਸਾਹ ਲੈਂਦੀ ਮਾਨਸਿਕਤਾ ਦੀ 'ਵਿਸ਼ਫੁਲ ਥਿੰਕਿੰਗ' ਹੋ ਸਕਦਾ ਹੈ—ਜਿਵੇਂ ਪੂਰਵ ਸਾਮੰਤੀ ਪ੍ਰਬੰਧ ਵਿਚ ਥਾਂ-ਪਰ-ਥਾਂ ਦੀਆਂ ਲੋਕ-ਕਹਾਣੀਆਂ ਵਿਚ ਰਾਬਨਹੁਡ ਵਰਗੇ ਨਾਇਕ ਹੋਏ ਹਨ। ਰਾਮ ਕਦੇ ਹੈ ਸਨ ਜਾਂ ਨਹੀਂ, ਨਹੀਂ ਜਾਣਦਾ। ਪਰ ਰਾਮ ਵਰਗਾ ਕੋਈ ਆ ਕੇ ਸਾਨੂੰ ਇਸ ਨਰਕੋਂ ਬਚਾਏ, ਦੀ ਘੁਟਵੀਂ ਦੁਹਾਈ ਜ਼ਰੂਰ ਸਚ ਸੀ। ਤੁਲਸੀ ਦੀ ਸ਼ਕਤੀ ਜਾਂ ਪ੍ਰਾਸੰਗਕਤਾ ਸਾਹਿਤ ਸ਼ਾਸਤਰੀ ਮਹਾਨਤਾ ਵਿਚ ਨਹੀਂ, ਏਸੇ ਸਹੀ ਮਾਨਸਿਕਤਾ ਨਾਲ ਜੁੜੇ ਹੋਣ ਵਿਚ ਹੈ।

ਅਨੁਭੂਤੀ ਦੀਆਂ ਤੈਹਾਂ ਵਿਚ ਖਿਲਰੀ ਜਿਉਣ ਦੀ ਇੱਛਾ ਨੂੰ ਸ਼ਬਦਾਂ ਵਿਚ ਚੁਣ ਕੇ ਜਦੋਂ ਅਸੀਂ ਆਪਣੇ ਪਾਤਰਾਂ ਦੇ ਅਧਿਅਨ ਨਾਲ ਤਤਕਾਲੀਨ ਵਾਤਾਵਰਣ ਵਿਚ ਸਾਹ ਲੈਂਦੇ ਹਾਂ, ਉਸ ਨੂੰ ਉਲੰਘਦੇ ਹਾਂ ਜਾਂ ਇਸ ਜਤਨ ਵਿਚ ਟੁਟ ਜਾਂਦੇ ਹਾਂ ਤਾਂ ਸਾਰਥਕ ਰਚਨਾ ਜਨਮ ਲੈਂਦੀ ਹੈ। ਜੇ ਅਸਾਂ ਨਬਜ਼ ਨੂੰ ਠੀਕ ਥਾਉਂ ਫੜਿਆ ਹੈ ਤਾਂ ਮਨੁਖ ਨੂੰ ਸਮਝਣ ਦਾ ਦਾਅਵਾ ਲੈ ਕੇ ਆਉਣ ਵਾਲਾ ਕੋਈ ਵੀ ਗਿਆਨ-ਵਿਗਿਆਨ ਸ਼ਾਸਤਰ ਜਾਂ ਦਰਸ਼ਨ ਉਹਨੂੰ ਅਖੋਂ ਉਹਲੇ ਕਿਵੇਂ ਕਰ ਸਕਦਾ ਹੈ ?

ਜਦੋਂ ਸਾਹਿਤ ਸਹੀ ਮਾਨਸਿਕਤਾ ਜਾਂ ਸਹੀ ਆਦਮੀ ਦੇ ਭਾਗਾਂ ਨਾਲ ਨਾ ਜੁੜ ਕੇ ਉਪਰਲੀਆਂ ਸੰਸਥਾਵਾਂ, ਵਿਵਸਥਾਵਾਂ ਜਾਂ ਖ਼ੁਦ ਆਪਣੇ ਆਪ ਤੋਂ ਪ੍ਰੇਰਨਾ ਲੈਣ ਲਗਦਾ ਹੈ ਤਾਂ ਨਕਲੀ, ਝੂਠੀਆਂ ਅਤੇ ਅਪ੍ਰਮਾਣਿਕ ਲਿਖਤਾਂ ਦਾ ਜਨਮ ਹੁੰਦਾ ਹੈ। ਸਾਰਾ ਰੀਤੀ ਕਾਲੀਨ ਸਾਹਿਤ ਕਿਉਂਕਿ ਏਸੇ ਠੀਕ ਮਨੁਖ ਤੋਂ ਕਟਿਆ ਹੋਇਆ ਹੈ ਏਸੇ ਲਈ ਪੁਰਾਣ-ਸਾਹਿਤ ਅਤੇ ਲੱਛਣ-ਸ਼ਾਸਤਰਾਂ ਤੋਂ ਪ੍ਰੇਰਨਾ ਲੈਂਦਾ ਹੈ—ਸਿੱਟੇ ਦੇ ਤੌਰ ਤੇ ਬੇਜਾਨ ਅਤੇ ਅਪਰਸੰਗਿਕ ਹੁੰਦਾ ਚਲਾ ਜਾਂਦਾ ਹੈ। ਆਪਣੇ ਚਰਿਤਰ ਵਿਚ ਉਹ ਮਨੋਰੰਜਨ ਤੇ ਭਗੋੜਾਪਣ ਦਾ ਸਾਹਿਤ ਹੈ। ਮੈਂ ਅੱਜ ਏਸੇ ਲਈ ਸ਼ਾਸਤਰੀ ਅਤੇ ਰਸਵਾਦੀ ਸਾਹਿਤ ਨੂੰ ਫ਼ਜ਼ੂਲ ਸਮਝਦਾ ਹਾਂ ਕਿ ਉਹ ਕਿਸੇ ਸਾਹਿਤ ਨੂੰ ਸਮਝਣ ਦੀ ਕੋਈ ਦ੍ਰਿਸ਼ਟੀ ਨਹੀਂ ਦਿੰਦਾ। ਜਿਹੜੇ ਅੱਜ ਵੀ ਉਸੇ ਜਗੀਰੂ ਜ਼ਿਹਨੀਅਤ ਤੋਂ ਨਿਕਲ ਨਹੀਂ ਸਕੇ ਉਹੋ ਉਹਦੇ ਵਿਚੋਂ ਰਸ ਲੈਂਦੇ ਹੋਣ ਤਾਂ ਲੈਂਦੇ ਹੋਣ।

ਮੈਂ ਕਈ ਥਾਈਂ ਦੁਹਰਾਇਆ ਹੈ ਕਿ ਅੱਜ ਸਾਹਿਤ ਨੂੰ ਸਿਰਫ਼ ਸ਼ਾਸਤਰੀ ਜਾਂ ਸਾਹਿਤਕ ਮੁੱਲਾਂ ਨਾਲ ਨਹੀਂ ਸਮਝਿਆਂ ਜਾ ਸਕਦਾ, ਸਾਡੇ ਏਥੋਂ ਦੇ ਬਹੁਤੇ ਵਿਦਵਾਨ (ਪ੍ਰਧਿਆਪਕ) ਕਿਉਂਕਿ ਸਾਹਿਤ ਨੂੰ ਸਾਹਿਤ ਦੀ ਨਜ਼ਰੋਂ ਅਤੇ ਪ੍ਰੰਪਰਾ ਨਾਲ ਸਮਝਣਾ ਚਾਹੁੰਦੇ ਹਨ, ਏਸੇ ਲਈ ਅਸਫਲ ਹੁੰਦੇ ਹਨ। ਇਹ 'ਫ਼ਸਟਰੇਸ਼ਨ' ਉਹਨਾਂ ਨੂੰ ਹੋਰ ਵੀ ਪੰਡਿਤਾਈ ਵਲ ਮੋੜ ਦਿੰਦੀ ਹੈ। ਡਾਕਟਰ ਨਗੇਂਦਰ ਵਰਗਿਆਂ ਦੀ ਟ੍ਰੈਜਿਡੀ ਇਹੋ ਹੈ। ਜੀਵਨ ਦੇ ਹੋਰ ਖੇਤਰਾਂ ਵਾਂਗ ਜਗੀਰੂ ਕੀਮਤਾਂ ਨੂੰ ਨਿਰੰਤਰ ਮੁੱਲ ਮੰਨਣ ਦਾ ਭਰਮ ਏਥੇ ਵੀ ਅਜਿਹਿਆਂ ਨੂੰ ਅਸੰਬੰਧਤ ਬਣਾਂਦਾ ਚਲਾ ਜਾਂਦਾ ਹੈ। ਕਿਸੇ ਵੀ ਸਮੇਂ ਦੇ ਸਾਹਿਤ ਨੂੰ ਅਤੇ ਵਿਸ਼ੇਸ਼ ਕਰਕੇ ਅੱਜ ਦੇ ਸਾਹਿਤ ਨੂੰ ਤਾਂ ਸਿਰਫ਼ ਆਪਣੇ ਸਮੇਂ ਦੇ ਸੰਦਰਭਾਂ ਵਿਚ ਹੀ ਸਮਝਿਆ ਜਾ ਸਕਦਾ ਹੈ, ਬਾਕੀ ਉਸ ਨੂੰ ਸਮਝਣ ਲਈ ਰਾਜਨੀਤੀ, ਸਮਾਜ ਸ਼ਾਸਤਰ, ਆਰਥਕ ਢਾਂਚੇ ਅਤੇ ਸਾਰੀ ਸਮਾਜਕ ਬਣਤਰ ਨੂੰ ਸਮਝਣਾ ਜ਼ਰੂਰੀ ਹੈ।

ਪਿਛਲੇ 20-25 ਵਰ੍ਹਿਆਂ ਦੇ ਸਾਹਿਤ ਨੇ ਜਿਹੜਾ ਅਚਾਨਕ ਸਮਾਜ ਸ਼ਾਸਤਰੀਆਂ ਨੂੰ ਆਕਰਸ਼ਤ ਕਰਨਾ ਸ਼ੁਰੂ ਕਰ ਦਿਤਾ ਹੈ, ਉਹ ਇਤਫ਼ਾਕੀਆ ਹੀ ਨਹੀਂ। ਕਾਰਣ ਇਹ ਹੈ ਕਿ ਆਪਣੇ ਸੰਬੰਧਾਂ ਅਤੇ ਸੰਦਰਭਾਂ ਵਿਚ ਜਿਉਣ ਵਾਲੇ ਆਦਮੀ ਦਾ ਉਹ ਇਕ ਪ੍ਰਮਾਣਿਕ ਦਸਤਾਵੇਜ਼ ਹੈ। ਅੱਜ ਦੇ

ਪੂਰੇ ਸਮੇਂ ਦੀਆਂ ਚੋਟਾਂ ਵਿਚਾਲੇ ਸਾਹ ਲੈਂਦੇ ਮਨੁਖ ਦੀਆਂ ਚਿੜਾਂ, ਇੱਛਾਵਾਂ, ਪ੍ਰਯਤਨਾਂ ਤੇ ਨਿਰਾਸਤਾਵਾਂ ਨੂੰ ਜੇ ਅਸੀਂ ਇਮਾਨਦਾਰੀ ਅਤੇ ਕਲਾ ਪੂਰਣ ਖ਼ੂਬੀ ਨਾਲ ਲਿਖ ਸਕੀਏ ਤਾਂ ਸਾਨੂੰ ਕਿਸੇ ਸ਼ਾਸਤਰੀ ਪ੍ਰਮਾਣਿਕਤਾ ਦੀ ਲੋੜ ਨਹੀਂ ਸਗੋਂ ਸ਼ਾਸਤਰ ਆਪਣੀ ਪ੍ਰਮਾਣਿਕਤਾ ਇਸ ਰਚਨਾ ਤੋਂ ਤੈਅ ਕਰੇਗਾ।

ਹਰ ਸਮੇਂ ਦਾ ਆਪਣਾ ਇਕ ਮੁੱਖ ਅਤੇ ਸੰਚਾਲਕ ਸੁਰ ਹੁੰਦਾ ਹੈ। ਮੱਧ ਕਾਲ ਦਾ ਮੁੱਖ ਸੁਰ ਧਰਮ ਸੀ ਅਤੇ ਬਿਨਾਂ ਧਰਮ ਨੂੰ ਸਮਝੇ ਨਾ ਉਸ ਸਮੇਂ ਦੇ ਸਾਹਿਤ ਨੂੰ ਸਮਝਿਆ ਜਾ ਸਕਦਾ ਹੈ, ਨਾ ਜੀਵਨ ਨੂੰ। ਅੱਜ ਦੀ ਉਹ ਕੇਂਦਰੀ ਸ਼ਕਤੀ ਰਾਜਨੀਤੀ ਹੈ...ਬਿਨਾਂ ਰਾਜਨੀਤਕ ਚੇਤਨਾ ਦੇ ਅੱਜ ਸਾਹਿਤ ਨਾ ਲਿਖਿਆ ਜਾ ਸਕਦਾ ਹੈ ਨਾ ਸਮਝਿਆ। ਜ਼ਿੰਦਗੀ ਨੂੰ ਸੇਧ ਦੇਣ ਵਾਲੀ ਤੇ ਕੰਟਰੋਲ ਵਿਚ ਰਖਣ ਵਾਲੀ ਸ਼ਕਤੀ ਅੱਜ ਨਾ ਸਦਾਚਾਰਕ ਮੁੱਲਾਂ ਦੇ ਹੱਥ ਹੈ ਨਾ ਧਾਰਮਿਕ ਵਿਸ਼ਵਾਸਾਂ ਦੇ—ਸਾਹਿਤ ਦੇ ਹੱਥ ਵਿਚ ਤਾਂ ਹੈ ਹੀ ਨਹੀਂ। ਮਾਰਕਸ-ਵਾਦੀ ਸ਼ਬਦਾਵਲੀ ਵਿਚ, ਸਾਹਿਤ ਅਤੇ ਕਲਾ ਉਂਜ ਵੀ ਸਮਾਜਕ ਢਾਂਚੇ ਦੇ ਬਹੁਤ ਉਪਰਲੇ ਹਿੱਸੇ ਵਿਚ ਆਉਂਦੇ ਹਨ। ਸਾਹਿਤ ਨੂੰ ਵੀ ਆਪਣਾ ਆਦਮੀ ਏਸੇ ਵਾਤਾਵਰਣ ਵਿਚ ਉਠਾਣਾ ਹੋਵੇਗਾ, ਜੋ ਰਾਜਨੀਤੀ ਦੁਆਰਾ ਨਿਰਧਾਰਤ ਹੁੰਦਾ ਹੈ। ਹਾਂ, ਇਹ ਉਸ ਨੇ ਖ਼ੁਦ ਤੈਅ ਕਰਨਾ ਹੈ ਕਿ ਉਸ ਨੇ ਪ੍ਰਬੰਧ ਦੀ ਰਾਜਨੀਤੀ ਦੇ ਨਾਲ ਹੋਣਾ ਹੈ ਜਾਂ ਪ੍ਰਬੰਧ ਬਦ-ਲਨ ਨੂੰ ਕਾਹਲੇ ਮਨੁਖ ਦੀ ਰਾਜਨੀਤੀ ਨਾਲ...ਬਹਰ ਹਾਲ ਉਸ ਨੂੰ ਆਪਣੀ ਪ੍ਰਸੰਗਤਾ ਅਤੇ ਪ੍ਰਮਾਣਿਕਤਾ ਇਸੇ ਮਨੁਖ ਤੋਂ ਮਿਲੇਗੀ।

ਆਪਣੀ ਲਿਖਣ-ਯਾਤਰਾ ਵਿਚ ਪ੍ਰਾਸੰਗਕ ਉਹ ਸਭ ਕੁਝ ਹੋ ਸਕਦਾ ਹੈ ਜੋ ਮੈਂ ਲਿਖਦਾ ਹਾਂ। ਪਰ ਸਾਰਥਕ ਅਤੇ ਪ੍ਰਮਾਣਿਕ ਉਹੋ ਹੈ ਜੋ ਅੱਜ ਦੇ ਸਹੀ ਆਦਮੀ ਦੀ ਇਮਾਨਦਾਰ ਤਸਵੀਰ ਦਿੰਦਾ ਹੈ। ਯਾਨੀ ਮੇਰਾ ਉਹ ਲੇਖ ਸਿਰਫ਼ ਸੰਬੰਧਿਤ (ਪ੍ਰਾਸੰਗਿਕ) ਹੈ, ਸਾਰਥਕ ਮੇਰੀਆਂ ਉਹ ਕਥਾ-ਰਚਨਾਵਾਂ ਹਨ ਜਾਂ ਤਾਂ ਲਿਖੀਆਂ ਜਾ ਚੁਕੀਆਂ ਹਨ ਜਾਂ ਲਿਖੀਆਂ ਜਾਣੀਆਂ ਹਨ।...

2/36 ਅੰਨਾਰੀ ਰੋਡ
ਦਰਿਯਾ ਗੰਜ, ਦਿਲੀ—6

ਵਨੀਤ ਵਿਚੋਂ ਧਨਵਾਦ ਸਹਿਤ :
ਨੁਵਾਦਕ : ਪ੍ਰੀਤਮ ਸਿੰਘ ਕਵੀ

——

ਕਹਾਣੀ :

# ਠੇਕੇ ਤੋਂ ਵਾਪਸੀ

...ਅਵਤਾਰ ਸਿੰਘ

ਫੌਜੀ ਰਣ ਸਿੰਘ ਜਦੋਂ ਲੜ-ਖੜਾਉਂਦਾ ਹੋਇਆ ਠੇਕੇ ਤੋਂ ਬਾਹਰ ਨਿਕਲਿਆ ਤਾਂ ਬੋਤਲ ਉਸ ਦੇ ਹੱਥ ਵਿਚ ਸੀ, ਜਿਸ ਵਿਚ ਥੋੜੀ ਜਿੰਨੀ ਸ਼ਰਾਬ ਅਜੇ ਬਾਕੀ ਸੀ। ਠੇਕੇ ਦੇ ਨਾਲ ਲਗਦੀ ਫਲਾਂ ਦੀ ਦੁਕਾਨ ਵਿਚ ਬੈਠੇ ਬਨਾਰਸੀ ਦਾਸ ਨੇ ਕਿਹਾ—

"ਰਣ ਸਿਆਂ ਕਦੀ ਜਵਾਕਾਂ ਲਈ ਵੀ ਫਲ ਫਰੂਟ ਲੈ ਜਾਇਆ ਕਰ।"

"ਉਏ ਤੇਰੇ ਆਪਣੇ ਮੁੰਡੇ ਦੀਆਂ ਤਾਂ ਬਾਂਸ ਦੀ ਪੌੜੀ ਵਰਗੀਆਂ ਲਤੈਂ, ਮੇਰੇ ਜਵਾਕ ਤੇਰੇ ਫਲ ਫਰੂਟ ਖਾ ਕੇ ਕੀ ਦਾਰਾ ਸਿੰਘ ਬਣ ਜਾਣਗੇ।"

ਬਨਾਰਸੀ ਦਾਸ ਨੂੰ ਖੀਂ ਖੀਂ ਕਰਦੇ ਨੂੰ ਵਿਚੇ ਛਡ ਰਣ ਸਿੰਘ ਅਗਾਂਹ ਵਧ ਗਿਆ।

ਪੈਲਾਂ ਪਾਉਂਦਾ ਰਣ ਸਿੰਘ ਥੋੜਾ ਜਿਹਾ ਅਗਾਂਹ ਹੋਇਆ ਤਾਂ ਰਾਮ ਲਾਲ ਹਲਵਾਈ ਦੀ ਦੁਕਾਨ ਤੇ ਉੱਚੀ ਆਵਾਜ਼ ਵਿਚ ਵਜਦੇ ਰੇਡੀਓ ਨੇ ਉਸ ਦੇ ਅੱਗੇ ਵਧਦੇ ਪੈਰਾਂ ਨੂੰ, ਜਿਹੜੇ ਅਗਾਂਹ ਨੂੰ ਘਟ ਤੇ ਪਿਛਾਂਹ ਨੂੰ ਜ਼ਿਆਦਾ ਜਾਂਦੇ ਸਨ, ਰੋਕ ਪਾ ਦਿੱਤੀ।

"ਮਖਿਆ ਕੀ ਬਿਟ ਬਿਟ ਵੇਖੀ ਜਾਨੈਂ ਫੌਜੀਆ।" ਰਾਮ ਲਾਲ ਨੇ ਕਿਹਾ।

"ਭਰਾ ਰਾਮ ਲਾਲ ਐਵੇਂ ਗੁਸਾ ਜਿਹਾ ਨਾ ਕਰ ਲੀਂ। ਮੈਂ ਇਹੀ ਸੋਚੀ ਜਾਨਾਂ, ਬਈ ਗਣੇਸ਼ ਜੀ ਦੀ ਮੂਰਤੀ ਮੰਦਰ ਚੋਂ ਉਠ ਕੇ ਇਥੇ ਕਿਮੇਂ ਆ ਗੀ।"

ਰਾਮ ਲਾਲ ਨੇ ਖੋਂਚੇ ਵਾਲਾ ਹੱਥ ਰੋਕ ਕੇ ਗਿੱਲਾ ਪਰਨਾ ਆਪਣੇ ਢਿੱਡ ਤੇ ਕਰ ਲਿਆ।

ਮੋੜ ਤੇ ਅੰਗਰੇਜ਼ੀ ਦਵਾਈਆਂ ਦੀ ਦੁਕਾਨ ਵੇਖ ਕੇ ਰਣ ਸਿੰਘ ਨੂੰ ਅਚਾਨਕ ਕੁਝ ਯਾਦ ਆਇਆ। ਉਸ ਨੇ ਜੇਬ ਵਿਚ ਹੱਥ ਮਾਰਿਆ, ਜੇਬ ਖਾਲੀ ਸੀ। ਇੰਨੇ ਚਿਰ ਨੂੰ ਉਸ ਦੀ ਸੋਚ ਨਸ਼ੇ ਦੇ ਲੋਰ ਥੱਲੇ ਦੱਬ ਗਈ ਤੇ ਉਸ ਨੇ ਪੈਰ ਅੱਗੇ ਪੁੱਟ ਲਿਆ।

ਤਿੰਨ ਨੰਬਰ ਚੌਕੀ ਕੋਲੋਂ ਥੋਹੜਾ ਜਿਹਾ ਕਾਹਲੀ ਕਾਹਲੀ ਲੰਘ ਕੇ ਰਣ ਸਿੰਘ ਦਾ ਗੌਣ ਨੂੰ ਜੀ ਕੀਤਾ। ਉਸ ਨੇ ਕੰਨ ਤੇ ਹੱਥ ਰਖ ਕੇ, ਬੋਤਲ ਵਾਲੀ ਬਾਂਹ ਉਲਾਰ ਕੇ ਹੇਕ ਲਾਈ :

"ਉਏ ਗੁੱਝੀ ਰਹੇ ਨਾ ਹੀਰ ਹਜ਼ਾਰ ਵਿਚੋਂ।"

ਉਸ ਦੀ ਹੇਕ ਇੰਨੀ ਦਰਦਨਾਕ ਸੀ ਕਿ ਅਮਰ ਸਿੰਘ ਡੇਰੀ ਵਾਲੇ ਦੀ ਮੱਝ ਤੇ ਕੱਟਾ ਇਕ-ਸੁਰ ਹੋ ਕੇ ਅੜਿੰਗੇ।

"ਇਹਨਾਂ ਸੌਹਰੇ ਜਨੌਰਾਂ ਨੂੰ ਵੀ ਰਾਗ ਦੀ ਕਿੰਨੀ ਸਮਝ ਐ।" ਰਣ ਸਿੰਘ ਨੇ ਹੱਥ ਵਿਚ ਚਿਮਟਾ ਫੜੀ ਜਾਂਦੇ ਇਕ ਆਦਮੀ ਦੀ ਬਾਂਹ ਨੂੰ ਹੱਥ ਲਾ ਕੇ ਕਿਹਾ। ਆਦਮੀ ਮੁਸਕਰਾ ਕੇ ਅੱਗੇ ਲੰਘ ਗਿਆ।

ਇੰਨੇ ਚਿਰ ਨੂੰ ਕਿ ਅੰਗਰੇਜ਼ੀ ਦਵਾਈਆਂ ਦੀ ਦੁਕਾਨ ਵਾਲੀ ਸੋਚ ਰਣ ਸਿੰਘ ਨੂੰ ਦੁਬਾਰਾ ਘੇਰ ਲਵੇ, ਉਸ ਨੂੰ ਸੜਕੋਂ ਦੂਜੇ ਪਾਸੇ ਭਾਈ ਨਿਹਾਲ ਸਿੰਘ ਲੰਮੀ ਦਾੜ੍ਹੀ ਤੇ ਹਥ ਫੇਰਦਾ ਤੁਰਿਆ ਜਾਂਦਾ ਦਿਸਿਆ।

ਭਾਈ ਨਿਹਾਲ ਸਿੰਘ ਪਾਸਾ ਵੱਟ ਕੇ ਲੰਘ ਜਾਣ ਦੀ ਸੋਚ ਹੀ ਰਿਹਾ ਸੀ ਕਿ ਰਣ ਸਿੰਘ ਨੇ ਭਾਈ ਜੀ ਨੂੰ ਬਾਹੋਂ ਜਾ ਫੜਿਆ।

"ਸਾ ਸਰੀ ਕਾਲ, ਭਾਈ ਜੀ, ਸੁਣਾਉ ਅੱਜ ਸਵਖਤੇ ਈ ਗੁਰਦਵਾਰਿਉਂ ਛੁੱਟੀ ਕਰ ਆਏ ਓ।"

"ਅੱਜ ਸੰਗਰਾਂਦ ਸੀ, ਮੈਂ ਕਿਹਾ ਕੋਈ ਘਰ ਵਾਸਤੇ ਚੀਜ਼ ਵਸਤ ਲੈ ਚਲੀਏ, ਫੇਰ ਦੁਕਾਨਾਂ ਬੰਦ ਹੋ ਜਾਣੀਆਂ। ਤੂੰ ਵੀ ਕੋਈ ਘਰ ਦਾ ਖਿਆਲ ਕਰਿਆ ਕਰ, ਛੋਟੇ ਛੋਟੇ ਤੇਰੇ ਬੱਚੇ ਐ। ਤੂੰ ਹਰ ਵੇਲੇ ਸ਼ਰਾਬੀ ਹੋਇਆ ਰਹਿਨੈ। ਬੰਦੇ ਨੂੰ ਇਕ ਇਕ ਚੀਜ਼ ਦਾ ਲੇਖਾ ਦੇਣਾ ਪੈਂਦਾ, ਰੱਬ ਅੱਗੇ।" ਭਾਈ ਜੀ ਨੇ ਮੱਤ ਦਿੱਤੀ।

"ਭਾਈ ਜੀ, ਰੱਬ ਕਿਹੜਾ ਨਹੀਂ ਪੀਂਦਾ। ਦੇਖ ਭਾਈ ਜੀ, ਤੂੰ ਰੱਬ ਨੂੰ ਮੇਰੇ ਸਾਹਮਣੇ ਲਿਆ, ਮੈਂ ਹੁਣੇ ਦੱਸ ਦਊਂ, ਰੱਬ ਠੂਠੀ ਚ' ਪੀਂਦੈ ਕਿ ਗਲਾਸ ਚਿ।"

"ਉਇ ਕਮਲਿਆ, ਰੱਬ ਕਿਤੇ ਐਂ ਸੜਕਾਂ ਤੇ ਤੁਰਿਆ ਫਿਰਦਾ, ਜਿਹਨੂੰ ਫੜ ਕੇ ਤੇਰੇ ਸਾਹਮਣੇ ਲੈ ਆਵਾਂ। ਰੱਬ ਤਾਂ ਹਰ ਇਕ ਬੰਦੇ ਦੇ ਅੰਦਰ ਵਸਦੈ।"

"ਉ ਲੈ ਬਈ ਭਾਈ ਜੀ ਆ ਗੀ ਸਮਝ, ਮੈਂ ਵੀ ਕਹਾਂ ਅੱਜ ਕੱਲ ਮੈਨੂੰ ਨਸ਼ਾ ਕਿਉਂ ਘਟ ਚੜ੍ਹਦੈ, ਅੰਦਰ ਬੈਠਾ ਉਹ ਪੀਵੀ ਜਾਂਦੈ, ਨਸ਼ਾ ਕੀ ਚੜ੍ਹੇ।"

"ਉਏ ਜਾ ਦਫਾ ਹੋ।" ਕਹਿੰਦਿਆਂ ਹੋਇਆਂ ਬਾਂਹ ਛੁਡਾ ਕੇ ਭਾਈ ਨਿਹਾਲ ਸਿੰਘ ਨੇ ਘਰ ਵੱਲ ਨੂੰ ਅੱਡੀਆਂ ਚੁਕ ਲਈਆਂ।

ਗਲੀ ਵਿਚ ਇਕ ਘਰ ਅੱਗੇ ਪਏ ਕੂੜੇ ਦੇ ਢੇਰ ਉਤੋਂ ਮੱਖੀਆਂ ਨੇ ਉਠ ਕੇ ਜਦੋਂ ਰਣ ਸਿੰਘ ਦਾ ਸਵਾਗਤ ਕੀਤਾ ਤਾਂ ਉਸ ਨੂੰ ਝੱਟ ਸਮਝ ਆ ਗਈ ਕਿ ਉਸੇ ਦਾ ਘਰ ਹੈ।

ਜਦੋਂ ਝੂਮਦਾ ਹੋਇਆ ਰਣ ਸਿੰਘ ਵਿਹੜੇ ਵਿਚ ਦਾਖਲ ਹੋਇਆ ਤਾਂ ਗਲੀ ਦੇ ਕੁਝ ਲੋਕ ਇਕ ਮੰਜੀ ਦਵਾਲੇ ਖਲੋਤੇ ਸਨ। ਇਕ ਆਦਮੀ ਮੰਜੀ ਤੇ ਬੇਸੁਰਤ ਪਏ ਰਣ ਸਿੰਘ ਦੇ ਬੱਚੇ ਦੀਆਂ ਤਲੀਆਂ ਝਸ ਰਿਹਾ ਸੀ ਤੇ ਉਸ ਦੀ ਘਰ ਵਾਲੀ ਬੱਚੇ ਦੇ ਸਰ੍ਹਾਣੇ ਬੈਠੀ ਡੁਸਕ ਰਹੀ ਸੀ। ਇਹ ਵੇਖ ਕੇ ਰਣ ਸਿੰਘ ਦੀਆਂ ਚੜ੍ਹੀਆਂ ਹੋਈਆਂ ਅੱਖਾਂ ਹੋਰ ਚੌੜੀਆਂ ਹੋ ਗਈਆਂ ਤੇ ਬੋਤਲ ਉਸ ਦੇ ਹਥੋਂ ਡਿਗ ਕੇ ਚੂਰ ਚੂਰ ਹੋ ਗਈ। ਬੋਤਲ ਵਿਚੋਂ ਬਚਦੀ ਸ਼ਰਾਬ ਫਰਸ਼ ਤੇ ਫੈਲ ਗਈ ਸੀ।

——

ਘੁਣਤਰਾਂ

# ਸਰਬ ਰੋਗਾਂ ਕੀ ਅਉਖਧ

—ਦਲਬੀਰ

ਜਦੋਂ ਗਰਮੀ ਦੇ ਹੁੱਸੜ ਵਿਚ ਉੱਸਲਵੱਟੇ ਲੈਂਦਿਆਂ ਅਤ ਮੱਛਰਾਂ ਦੀ ਮੁਰੰਮਤ ਲਈ ਆਪਣੇ ਪੱਟਾਂ ਅਤੇ ਬਾਹਾਂ ਤੇ ਲਾਲ ਧੱਫੜ ਪਾਉਂਦਿਆਂ ਠੰਡੀ ਹਵਾ ਚਲ ਪਈ ਅਤੇ ਇਸ ਨਾਲ ਮੱਛਰ ਹਵਾ ਹੋ ਗਏ ਤਾਂ ਸੋਚਿਆ : "ਕੋਈ ਧਰਮੀ ਬੰਦਾ ਪਹਿਰੇ ਤੇ ਬੈਠਾ ਹੈ ।" ਪਰ ਜਦੋਂ ਇਸ ਠੰਡੀ ਹਵਾ ਦੇ ਨਾਲ ਜ਼ੋਰ ਦਾ ਕਾਂਬਾ ਛਿੜਿਆ ਤਾਂ ਰਜਾਈ ਨੂੰ ਉਤੇ ਲੈ ਕੇ ਨਾਲ ਦੇ ਮੰਜੇ ਤੇ ਪਈ ਪਤਨੀ ਵਲ ਵੇਖਿਆ ਜਿਹੜੀ ਪਤਲੀ ਜੇਹੀ ਚੱਦਰ ਲੈ ਕੇ ਪਈ ਸੀ ਤੇ ਉਹ ਵੀ ਸਿਰਫ ਮੱਛਰਾਂ ਤੋਂ ਬਚਣ ਲਈ, ਤਾਂ ਦਿਲ ਵਿਚ ਧੁਕਧੁਕੀ ਜੇਹੀ ਪੈਂਦੀ ਹੋ ਗਈ ।

ਫੇਰ ਝਟ ਹੀ ਪਤਾ ਲਗ ਗਿਆ ਕਿ 'ਜਨਾਬ' ਨੂੰ ਬੁਖਾਰ ਹੋ ਗਿਆ ਹੈ । ਲੱਕ ਇਵੇਂ ਦੁਖਣ ਲਗਾ ਜਿਵੇਂ ਕਿਸੇ ਨੇ ਹਥੌੜਾ ਮਾਰ ਕੇ ਭੰਨ ਦਿਤਾ ਹੋਵੇ ਤੇ ਛਾਤੀ ਲੁਹਾਰ ਦੀ ਧੌਂਕਣੀ ਵਾਂਗ ਵੱਜਣ ਲਗੀ । ਮੈਂ ਆਪਣੀ ਪਰਮ ਪਿਆਰੀ ਪਤਨੀ ਨੂੰ ਕਿਹਾ :

"ਮੈਂ ਕਿਹਾ ਜੀ, ਜ਼ਰਾ ਚਾਹ ਬਣਾ ਕੇ ਮੈਨੂੰ ਐਨਾਸੀਨ ਤਾਂ ਦੇਣਾ ।"

"ਇਹ ਤੁਹਾਨੂੰ ਤਾਂ ਐਨਾਸੀਨ ਦੀ ਆਦਤ ਪੈ ਗਈ ਹੈ । ਹਰ ਵੇਲੇ ਐਨਾਸੀਨ, ਹਰ ਵੇਲੇ ਐਨਾਸੀਨ ।" ਪਤਨੀ ਨੇ ਕਿਹਾ ਤੇ ਮੈਂ ਕੁਝ ਚਿਰ ਲਈ ਨਿਰਉੱਤਰ ਹੋ ਗਿਆ ।

"ਪਰ ਮੈਨੂੰ ਬੁਖਾਰ ਹੋ ਗਿਆ ਹੈ ਤੇ ਮੇਰਾ ਬਦਨ ਟੁੱਟ ਰਿਹਾ ਏ ।"

ਪਤਨੀ ਨੇ ਆ ਕੇ ਪਿੰਡੇ ਨੂੰ ਹੱਥ ਲਾਇਆ ਅਤੇ ਆਹ ਦਾ ਨਾਅਰਾ ਮਾਰਿਆ ।

"ਹਾਏ ! ਹਾਏ ! ਤੁਹਾਡਾ ਪਿੰਡਾ ਤਾਂ ਭੱਠੀ ਵਾਂਗ ਤੱਪਦਾ ਏ । ਮੇਰੀ ਜਾਚੇ ਤੁਹਾਨੂੰ ਠੰਡ ਲਗ ਗਈ ਏ । ਮੈਂ ਹੁਣੇ ਹੀ ਬਨਖਸ਼ਾ ਉਬਾਲਦੀ ਹਾਂ । ਗਰਮ ਗਰਮ ਪੀ ਕੇ ਮੁੜ੍ਹਕਾ ਲੈ ਲੈਣਾ । ਅੱਧੇ ਘੰਟੇ ਵਿਚ ਆਰਾਮ ਆ ਜਾਏਗਾ ।"

"ਪਰ ਮੈਂ ਤਾਂ.................।"

"ਮੇਰੀ ਮਾਮੀ ਕਿਹਾ ਕਰਦੀ ਸੀ ਕਿ ਬੁਖਾਰ ਲਈ ਬਨਖਸ਼ੇ ਤੋਂ ਵੱਧ ਚੰਗੀ ਕੋਈ ਚੀਜ਼ ਨਹੀਂ ।" ਸ੍ਰੀ ਮਤੀ ਨੇ ਮੇਰੀ ਗੱਲ ਵਿਚੋਂ ਹੀ ਟੋਕ ਕੇ ਕਿਹਾ, ਤਾਂ ਮੈਂ ਅਗੋਂ ਤੋਂ ਚੁੱਪ ਰਹਿਣਾ ਹੀ ਭਲਾ ਸਮਝਿਆ ।

ਅੱਧੇ ਘੰਟੇ ਬਾਦ ਜਦੋਂ ਮੈਂ ਬਨਖਸ਼ਾ ਪੀ ਕੇ ਸੰਘ ਦੀ ਕੁੜੱਤਣ ਨੂੰ ਦੂਰ ਕਰਨ ਲਈ ਧਿਆਨ ਹੋਰ ਪਾਸੇ ਲਾਉਣ ਦਾ ਯਤਨ ਕਰ ਰਿਹਾ ਸਾਂ ਤਾਂ ਅਚਾਨਕ ਪੇਟ ਵਿਚ ਬੜੇ ਜ਼ੋਰ ਦਾ ਦਰਦ ਉੱਠਿਆ । ਮੈਂ 'ਹਾਏ' ਕਹਿ ਉੱਠਿਆ । ਰਸੋਈ ਵਿਚੋਂ ਸ੍ਰੀਮਤੀ ਨੇ ਆ ਕੇ ਜਦੋਂ ਮੇਰਾ ਹਾਲ ਪੁਛਿਆ ਤਾਂ ਦਰਦ ਨਾਲ ਪਰੁੰਨਿਆਂ ਮੇਰਾ ਚੇਹਰਾ ਵੇਖ ਕੇ ਧਾਹਾਂ ਮਾਰਨ ਲਗ ਪਈ ਤੇ ਨੱਠ ਕੇ ਗੁਆਂਢਣ ਨੂੰ ਸੱਦ ਲਿਆਈ ।

"ਨੀ ਕੁੜੇ ਕੀ ਦਿਤਾ ਸੀ ਮੁੰਡੇ ਨੂੰ ?" ਉਸ ਸਿਆਣੀ ਗੁਆਂਢਣ ਨੇ ਪੁਛਿਆ ।

"ਬੇਬੇ, ਇਹਨਾਂ ਨੂੰ ਬੁਖਾਰ ਹੋ ਗਿਆ ਸੀ, ਤਾਂ ਮੈਂ ਬਨਖਸ਼ਾ ਰਿੰਨ੍ਹ ਕੇ ਦਿਤਾ ਸੀ ।"

"ਹੈ ਹਾਂ ਨੀਂ, ਲੋਹੜਾ, ਏਸੇ ਬਨਖਸ਼ੇ ਕਰਕੇ ਤਾਂ ਆਹ ਹਾਲ ਹੋਇਆ । ਸਹੀ ਮੰਨੋ ਤਾਂ ਹੁਣ ਸੌਂਫ ਜਵੈਨ ਤੇ ਰਤਾ ਕੁ ਮਲੱਠੀ ਉਬਾਲ ਕੇ ਦੇ ਵਿਚਾਰੇ ਨੂੰ ਰਮਾਨ ਆਏ ਸੂ। ਪੇਟ ਦਰਦ ਦਾ ਇਸ ਤੋਂ ਚੰਗਾ ਕੋਈ ਇਲਾਜ ਨਹੀਂ, ਮੈਂ ਤੈਨੂੰ ਦਸਾਂ ।"

"ਮੈਂ ਡਾਕਟਰ ਪਾਸ ਚਲਾ ਜਾਨਾਂ, ਉਥੋਂ ਦਵਾਈ ਲੈ ਕੇ ਆਵਾਂਗਾ ।"

"ਲੈ ਭਲਾ, ਏਹਨਾਂ ਡਾਕਟਰਾਂ ਦਾ ਕੀ ਭਰੋਸਾ । ਟੂਟੀ ਜਹੀ ਲਾ ਕੇ ਕਹਿ ਦਿੰਦੇ ਆ ਅਖੇ ਟਿੱਕ ਆ ਤੇ ਟੀ. ਬੀ. ਆ ਤੇ ਫਲਾਣੀ ਆ ਤੇ ਢਿਮਕਣੀ ਆ । ਇਨ੍ਹਾਂ ਔਂਤਰਿਆਂ ਨੇ ਤਾਂ ਬਿਮਾਰੀਆਂ ਹੀ ਬਹੁਤ ਵਧਾ ਦਿਤੀਆਂ ਨੇ । ਪੁਰਾਣੇ ਜ਼ਮਾਨਿਆਂ ਵਿਚ ਬਸ ਦੋ ਚਾਰ ਬਿਮਾਰੀਆਂ ਹੀ ਹੁੰਦੀਆਂ ਸੀ,

ਤੇ ਅਜਕਲ ਤਾਂ ਗਿਣਤੀ ਹੀ ਕੋਈ ਨਹੀਂ। ਏਨਾਂ ਵਡੇ ਡਾਕਟਰਾਂ ਦੇ ਚੱਕਰ ਵਿਚ ਨਾ ਪਈਂ, ਮੇਰੀ ਮੰਨੇ ਤਾਂ।" ਗੁਆਂਢਣ ਨੇ ਮੈਨੂੰ ਨਸੀਹਤ ਦਿਤੀ।

"ਪਰ ਡਾਕਟਰੀ ਇਲਾਜ ਚੰਗਾ ਹੈ," ਮੈਂ ਕਿਹਾ।

"ਸੁਆਹ ਚੰਗਾ ਆ। ਲੈ, ਮੇਰੀ ਪੋਤ ਨੂੰਹ ਦੇ ਪੇਟ ਅੰਦਰ ਫੋੜਾ ਹੋ ਗਿਆ। ਮੈਂ ਬਥੇਰਾ ਕਿਹਾ ਪਈ ਬਾਬੇ ਕੰਬਲੀ ਆਲੇ ਕੋਲ ਲੈ ਚਲੋ ਤੇ ਝਾੜੂ ਫਿਰਾ ਲਵੇ। ਉਹਦਾ ਹੱਥ ਬਹੁਤ ਚੰਗਾ ਏ, ਬਸ ਇਕ ਚੁਟਕੀ ਰਾਖ ਦੀ ਦਿੰਦਾ ਹੈ ਤੇ ਸਭ ਠੀਕ ਠਾਕ। ਪਰ ਮੇਰੇ ਪੁਤ ਪੋਤੇ ਨੇ ਇਕ ਨਾ ਮੰਨੀ ਤੇ ਉਹ ਡਾਕਟਰ ਕੋਲ ਚਲੇ ਗਏ। ਉਸ ਨਿਖੱਤੇ ਨੇ ਬਿਮਾਰੀ ਹੀ ਨਵੀਂ ਕਢ ਮਾਰੀ, ਅਖੇ ਕੈਂਸਰ ਹੈ। ਲੈ ਭਲਾ ਕਦੇ ਸੁਣਿਆ ਸੀ ਏਹਦਾ ਨਾਂ। ਫੇਰ ਕਹੇ ਇਹਦਾ ਇਲਾਜ ਕੋਈ ਨਹੀਂ।"

ਏਨੇ ਨੂੰ ਸ੍ਰੀਮਤੀ ਸੌਂਫ ਜਵੈਨ ਉਬਾਲ ਕੇ ਲੈ ਆਈ ਸੀ। ਮੈਂ ਇਸ ਦੇ ਹੱਥੋਂ ਗਿਲਾਸ ਫੜ ਕੇ ਉਹ ਕੌੜਾ ਜ਼ਹਿਰ ਪੀਤਾ ਤੇ ਅੜੇ ਢਿੱਡ ਫੜ ਕੇ ਬੈਠ ਗਿਆ। ਕੁਝ ਚਿਰ ਪਿਛੋਂ ਪੇਟ ਦਰਦ ਨੂੰ ਤਾਂ ਆਰਾਮ ਆ ਗਿਆ, ਪਰ ਇਕ ਨਵੀਂ ਹੀ ਮਰਜ਼ ਸ਼ੁਰੂ ਹੋ ਗਈ। ਹਰ ਪੰਜ ਮਿੰਟ ਬਾਦ ਟੱਟੀਆਂ ਆਉਣ ਲਗੀਆਂ। ਇਕ ਬੁਖਾਰ ਦੂਜਾ ਹਲਕਾ ਹਲਕਾ ਪੇਟ ਦਰਦ ਤੇ ਤੀਜੇ ਟੱਟੀਆਂ। ਦੁਪਹਿਰ ਤਕ ਮੀਆਂ ਦੀ ਹਾਲਤ ਇੰਜ ਹੋ ਗਈ ਜਿਵੇਂ ਦੋ ਮਹੀਨੇ ਦਾ ਬਿਮਾਰ ਹੋਵੇ।

ਬਾਦ ਦੁਪਹਿਰ ਰਤਾ ਕੁ ਨੀਂਦ ਆਉਣ ਲਗੀ ਸੀ ਕਿ ਮੇਰੇ ਦਫਤਰ ਦੇ ਦੋ ਸੱਜਨ ਖੈਰੀਅਤ ਪੁੱਛਣ ਆ ਗਏ।

"ਕਿਉਂ ਬਈ, ਕੀ ਰੋਗ ਲਾ ਲਿਆ ਏ?"

"ਯਾਰ, ਰਤਾ ਕੁ ਬੁਖ਼ਾਰ ਹੋ ਗਿਆ ਸੀ।" ਤੇ ਫੇਰ ਸਾਰੀ ਕਹਾਣੀ ਸੁਣਾ ਦਿਤੀ। ਉਹਨਾਂ ਵਿਚੋਂ ਇਕ ਮਿਸਟਰ ਰੌਸ਼ਨ ਨੇ ਵੈਦ ਹੋਣ ਦਾ ਭਰਮ ਪਾਲਿਆ ਹੋਇਆ ਹੈ। ਉਸ ਨੂੰ ਆਦਤ ਹੈ ਕਿ ਉਹ ਹਰ ਬਿਮਾਰੀ ਨੂੰ ਆਪਣੇ ਨਾਲ ਜੋੜ ਕੇ ਉਸ ਦਾ ਇਲਾਜ ਦਸਦਾ ਹੁੰਦਾ ਹੈ।

ਉਸ ਕਿਹਾ "ਯਾਰ ਇਹ ਤਾਂ ਬਹੁਤ ਮਾੜੀ ਗੱਲ ਹੋਈ ਤੂੰ ਤਾਂ ਆਪ ਹੀ ਆਪਣੀ ਮਰਜ਼ ਵਿਗਾੜ ਲਈ ਹੈ। ਤੈਨੂੰ ਬਨਖਸ਼ਾ ਤੇ ਸੌਂਫ਼ ਜਵੈਨ ਨਹੀਂ ਸੀ ਪੀਣੀ ਚਾਹੀਦੀ। ਮੈਨੂੰ ਵੀ ਇਕ ਵਾਰ ਤੇਰੇ ਵਾਂਗ ਹੀ ਬੁਖ਼ਾਰ ਹੋ ਗਿਆ ਸੀ ਤੇ ਮੈਂ ਵੀ ਬਨਖਸ਼ਾ ਬਨਖਸ਼ਾ ਪੀਂਦਾ ਰਿਹਾ ਸੀ। ਪਰ ਬੁਖ਼ਾਰ ਐਸਾ ਵਿਗੜਿਆ ਕਿ ਸੂਤ ਹੀ ਨਾ ਆਵੇ। ਪਹਿਲਾਂ ਤਾਂ ਮੈਂ ਐਲੋਪੈਥਿਕ ਦਵਾਈ ਖਾਂਦਾ ਰਿਹਾ ਪਰ ਫੇਰ ਅੱਕ ਕੇ ਆਯੁਰਵੈਦਿਕ ਦਵਾਈ ਖਾਧੀ। ਬੱਸ ਹਫਤੇ ਵਿਚ ਆਰਾਮ ਆ ਗਿਆ। ਹੁਣ ਤਾਂ ਇਹ ਦੇਖ ਲੈ ਕਿ ਮੈਂ ਹਰ ਵੇਲੇ ਆਯੁਰਵੈਦਿਕ ਦਵਾਈ ਦੀ ਸ਼ੀਸ਼ੀ ਆਪਣੇ ਪਾਸ ਰਖਦਾ ਹਾਂ।" ਉਸ ਨੇ ਨਿੱਕੀਆਂ ਨਿੱਕੀਆਂ ਚਿੱਟੀਆਂ ਗੋਲੀਆਂ ਵਾਲੀ ਸ਼ੀਸ਼ੀ ਕੱਢ ਕੇ ਵਿਖਾਈ।

"ਮੈਂ ਤੈਨੂੰ ਇਕ ਦਵਾਈ ਲਿਖ ਦਿੰਦਾ ਹਾਂ। ਗਿਆਰਾਂ ਰੁਪਏ ਦੀ ਡੱਬੀ ਚੂਰਨ ਦੁਖ ਭੰਜਣ ਦੀ ਆ ਜਾਂਦੀ ਹੈ। ਸਵੇਰੇ ਸ਼ਾਮ ਦੋ ਚਮਚੇ ਗਰਮ ਦੁੱਧ ਨਾਲ ਲੈ ਲਏ। ਲੈ ਹਫਤੇ ਵਿਚ ਆਰਾਮ ਆ ਜਾਵੇਗਾ। ਮੈਂ ਤਾਂ ਇਹਦਾ ਆਪ ਤਜਰਬਾ ਕੀਤਾ ਹੈ।"

"ਓਏ ਯਾਰ, ਦੇਖੀਂ ਕਿਤੇ ਬੰਦੇ ਦਾ ਬੋਤਾਟਾ ਹੀ ਨਾ ਕਰ ਦੇਈਂ। ਤੇਰਾ ਚੂਰਨ ਦੁਖ ਭੰਜਣ ਖਾ ਕੇ ਵਿਚਾਰਾ ਆਪਣੇ ਹੋਣ ਵਾਲੇ ਬੱਚਿਆਂ ਨੂੰ ਯਤੀਮ ਹੀ ਨਾ ਬਣਾ ਜਾਵੇ। ਉਸ ਡਾਕਟਰ ਵਾਲੀ ਨਾ ਹੋਵੇ ਕਿਤੇ?"

"ਕਿਹੜੇ ਡਾਕਟਰ ਵਾਲੀ?"

"ਇਕ ਮਰੀਜ਼ ਡਾਕਟਰ ਪਾਸ ਗਿਆ ਤੇ ਕਹਿਣ ਲਗਾ ਡਾਕਟਰ ਸਾਹਿਬ ਚੰਗੀ ਤਰ੍ਹਾਂ ਜਾਂਚ ਕੇ ਦਵਾਈ ਦੇਣੀ। ਕਈ ਵਾਰ ਇੰਜ ਹੁੰਦਾ ਹੈ ਕਿ ਡਾਕਟਰ ਦਵਾਈ ਤਪਦਿਕ ਦੀ ਦਿੰਦਾ ਹੈ ਤੇ ਬੰਦਾ ਮਲੇਰੀਏ ਨਾਲ ਮਰ ਜਾਂਦਾ ਹੈ।"

ਅੱਗੋਂ ਡਾਕਟਰ ਨੇ ਕਿਹਾ; 'ਨਾ ਜੀ, ਇਹ ਕਦੇ ਹੋ ਹੀ ਨਹੀਂ ਸਕਦਾ, ਮੈਂ ਮਰੀਜ਼ ਨੂੰ ਜਿਸ ਮਰਜ਼ ਦੀ ਦਵਾ ਦੇਵਾਂ, ਉਹ ਉਸੇ ਮਰਜ਼ ਨਾਲ ਹੀ ਮਰਦਾ ਹੈ।"

ਮੈਂ ਵੀ ਬਦੋਬਦੀ ਚਿਹਰੇ ਤੇ ਮੁਸਕਰਾਹਟ ਲੈ ਆਂਦੀ ਤੇ ਕੌੜਾ ਘੁੱਟ ਕਰਕੇ ਗਿਆਰਾਂ ਰੁਪਏ 'ਵੈਦ' ਰੌਸ਼ਨ ਲਾਲ ਦੀ ਤਲੀ ਤੇ ਰੱਖ ਦਿਤੇ ਤਾਂ ਜੋ ਉਹ ਚੂਰਨ ਦੁਖ ਭੰਜਣ ਲਿਆ ਦੇਵੇ।

ਅਜੇ ਉਹ ਗਏ ਹੀ ਸਨ ਕਿ ਬਾਬਾ ਜੀ ਆ ਗਏ। ਬਾਬਾ ਜੀ ਉਂਜ ਵੇਖਣ ਨੂੰ ਬਾਬਾ ਜੀ ਨਹੀਂ ਲਗਦੇ, ਪਰ ਉਨ੍ਹਾਂ ਦੀ ਅੱਲ ਬਾਬਾ ਜੀ ਹੈ। ਉਹਨਾਂ ਦਾ ਪੂਰਾ ਨਾਮ ਗੁਰਬਖਸ਼ ਸਿੰਘ ਬੰਨੋਆਣਾ ਹੈ। ਆਉਂਦਿਆਂ ਹੀ ਕੁਰਸੀ ਤੇ ਬੈਠੇ ਅਤੇ ਸੱਜੀ ਲੱਤ ਨੂੰ 60 ਮੀਲ ਪ੍ਰਤੀ ਘੰਟਾ ਦੀ ਰਫਤਾਰ ਨਾਲ ਹਿਲਾਉਂਦੇ ਹੋਏ ਕਹਿਣ ਲਗੇ :

' ਕਿਉਂ ਓਏ ਮੁੰਡਿਆ, ਬਿਮਾਰ ਹੋ ਗਿਆ ਏਂ ?''

''ਆਹੋ ਜੀ !'' ਜਿਵੇਂ ਮੈਂ ਕੋਈ ਭੇਦ ਵਾਲੀ ਗੱਲ ਦਸ ਰਿਹਾ ਹੋਵਾਂ।

''ਤੇਰੇ ਵਿਚ ਨੁਕਸ ਬੱਸ ਏਨਾ ਹੈ ਕਿ ਤੂੰ ਸੋਚਦਾ ਬਹੁਤ ਹੈਂ। ਬੱਸ ਸੋਚਣਾ ਜ਼ਰਾ ਘਟ ਕਰ ਦੇ। ਬਾਹਰ ਘੁੰਮਣ ਫਿਰਨ ਜਾਇਆ ਕਰ, ਦਿਲ ਹੋਰਥੇ ਲਾਇਆ ਕਰ। ਤੇ ਕੁੜੀਏ ਤੂੰ ਸਮਝਾਇਆ ਕਰ ਏਹਨੂੰ।'' ਤੇ ਫੇਰ ਉਹਨਾਂ ਮੈਨੂੰ ਡੇਢ ਘੰਟੇ ਦਾ ਲੈਕਚਰ ਪਿਲਾਇਆ ਜਿਸ ਦਾ ਮੁੱਦਾ ਸੀ ਕਿ ਬੰਦਾ ਸੋਚਣ ਨਾਲ ਹੀ ਬਿਮਾਰ ਹੁੰਦਾ ਹੈ ਅਤੇ ਜਿਹੜਾ ਬੰਦਾ ਸੋਚਦਾ ਨਹੀਂ, ਉਹ ਕਦੇ ਬਿਮਾਰ ਨਹੀਂ ਹੁੰਦਾ। ਅਤੇ ਕਿ ਹੱਸਣਾ ਸਭ ਤੋਂ ਵਧੀਆ ਇਲਾਜ ਹੈ।

ਬਾਬਾ ਜੀ ਤਾਂ ਆਪਣਾ ਲੈਕਚਰ ਦਾ ਕੋਟਾ ਪੂਰਾ ਕਰ ਕੇ ਚਲੇ ਗਏ ਪਰ ਮੇਰੇ ਨਾਲ ਬਾਦ ਵਿਚ ਜੋ ਬੀਤੀ ਪੁੱਛੋ ਕੁਝ ਨਾ। ਉਹਨਾਂ ਦੇ ਕਹੇ ਤੇ ਅਮਲ ਕਰਨ ਲਈ ਫੌਰਨ ਹੱਸਣਾ ਸ਼ੁਰੂ ਕਰ ਦਿਤਾ। ਉੱਚੀ ਉੱਚੀ ਠਹਾਕਾ ਮਾਰਿਆ :

''ਹਾ.........ਹਾ.........ਹਾ.......ਹਾ.........।''

ਉਚੀ ਉਚੀ ਹੱਸਦਾ ਗਿਆ। ਹਾਸਾ ਸੁਣ ਕੇ ਪਤਨੀ ਅੰਦਰ ਨੱਸੀ ਆਈ, ''ਤੁਹਾਨੂੰ ਕੀ ਹੋ ਗਿਆ ਜੀ ?''

''ਹਾ.........ਹਾ ...........ਹਾ ...........ਹਾ''

''ਹੈਂ, ਤੁਸੀਂ ਹੱਸੀ ਕਿਉਂ ਜਾਂਦੇ ਹੋ, ਮੇਰੀ ਗੱਲ ਕਿਉਂ ਨਹੀਂ ਸੁਣਦੇ !''

ਹਾ.........ਹਾ...........ਹਾ...........।''

''ਹਾਏ ਹਾਏ ਰੱਬਾ, ਇਹਨਾਂ ਨੂੰ ਕੀ ਹੋ ਗਿਆ।'' ਉਸ ਉੱਚੀ ਸਾਰੀ ਧਾਹ ਮਾਰੀ। ਆਂਢਣਾਂ ਗੁਆਂਢਣਾਂ ਕੱਠੀਆਂ ਹੋ ਗਈਆਂ। ਕੋਈ ਕਹੇ -'ਇਹਦਾ ਦਿਮਾਗ ਚਲਾ ਗਿਆ ਹੈ।'- ਕੋਈ ਕਹੇ ਇਹਨੂੰ ਕੋਈ ਬਾਹਰਲੀ ਕਸਰ ਹੈ ਤੇ ਕੋਈ ਕੁਝ ਹੋਰ ਕਹੇ।

ਪਰ ਮੈਂ ਹੱਸਦਾ ਜਾ ਰਿਹਾ ਸਾਂ। ਮੈਨੂੰ ਤਾਂ ਬਾਬਾ ਬੰਨੋਆਣਾ ਜੀ ਦਸ ਗਏ ਸਨ ਕਿ ''ਸਭ ਰੋਗਾਂ ਦੀ ਅਉਖਧ ਹੱਸਣਾ ਹੈ।'' ਤੇ ਪਤਨੀ ਧਾਹਾਂ ਮਾਰਦੀ ਜਾ ਰਹੀ ਸੀ।

●

ਜਿਹੜਾ ਕੋਈ ਦੂਜੇ ਲੋਕਾਂ ਦੀਆਂ ਹਥ ਲਿਖਤਾਂ ਦੀ ਫੋਲਾ-ਫਾਲੀ ਕਰਦਾ ਹੈ ਉਹ ਉਸ ਆਦਮੀ ਵਰਗਾ ਹੈ, ਜਿਹੜਾ ਦੂਜਿਆਂ ਦੀਆਂ ਜੇਬਾਂ ਟੋਲਦਾ।

——

ਬੱਚੇ ਨੂੰ ਬੋਲਣਾ ਸਿੱਖਣ ਲਈ ਦੋ ਸਾਲ ਲਗਦੇ ਨੇ ; ਆਦਮੀ ਨੂੰ ਆਪਣੀ ਜ਼ਬਾਨ ਸੰਭਾਲਣੀ ਸਿੱਖਣ ਲਈ ਸੱਠ ਸਾਲ ਲਗ ਜਾਂਦੇ ਨੇ।

——

ਨਿੱਕੇ ਬਾਲ ਵੀ ਵੱਡੇ ਸੁਪਨੇ ਲੈ ਸਕਦੇ ਨੇ।

**ਹਥਿਆਰ :** ਜਿਨ੍ਹਾਂ ਦੀ ਇਕ ਵਾਰ ਹੀ ਲੋੜ ਪਵੇਗੀ, ਜ਼ਿੰਦਗੀ ਭਰ ਚੁੱਕਣੇ ਪੈਂਦੇ ਨੇ।

**ਕਵਿਤਾ :** ਜੋ ਜ਼ਿੰਦਗੀ ਭਰ ਦੁਹਰਾਈ ਜਾਏਗੀ, ਇਕ ਵਾਰੀ ਵਿਚ ਲਿਖੀ ਜਾਂਦੀ ਏ।

——

**ਕੁੜੀ ਦਾ ਨਾਂ :** ਸਿਤਾਰ ਦੀ ਚਮਕ ਵਾਂਗ ਜਾਂ ਫੁੱਲ ਦੀ ਸੁਗੰਧੀ ਵਾਂਗ ਹੋਣਾ ਚਾਹੀਦਾ ਹੈ। ਆਦਮੀ ਦਾ ਨਾਂ ਤਲਵਾਰਾਂ ਦੀ ਖੜਕਾਰ ਜਾਂ ਗ੍ਰੰਥਾਂ ਦੀ ਸਿਆਣਪ ਵਰਗਾ ਹੋਣਾ ਚਾਹੀਦਾ ਹੈ।

——

ਸਿਆਣੇ ਹੱਥਾਂ ਵਿਚ ਸੱਪ ਦੀ ਜ਼ਹਿਰ ਵੀ ਭਲਾ ਕਰ ਸਕਦੀ ਹੈ, ਮੂਰਖ ਦੇ ਹੱਥਾਂ ਵਿਚ ਸ਼ਹਿਦ ਵੀ ਨੁਕਸਾਨ ਪਹੁੰਚਾ ਸਕਦਾ ਹੈ।

——

ਜਦੋਂ ਤੁਹਾਨੂੰ ਪੁਛਿਆ ਜਾਂਦਾ ਹੈ ਕਿ ਤੁਸੀਂ ਕੌਣ ਹੋ ਤਾਂ ਤੁਸੀਂ ਪ੍ਰਮਾਣ ਪੇਸ਼ ਕਰ ਸਕਦੇ ਹੋ, ਅਪਣਾ ਪਾਸਪੋਰਟ ਜਿਹੜਾ ਤੁਹਾਡੇ ਬਾਰੇ ਸਭ ਵਿਸਥਾਰ ਦਸਦਾ ਹੈ।

ਜਦੋਂ ਕਿਸੇ ਕੌਮ ਨੂੰ ਪੁਛਿਆ ਜਾਂਦਾ ਹੈ ਕਿ ਉਹ ਕੀ ਹੈ, ਤਾਂ ਉਹ ਲਿਖਤੀ ਪ੍ਰਮਾਣ ਵਾਂਗ ਹੀ, ਆਪਣੇ ਸਾਇੰਸਦਾਨਾਂ, ਆਪਣੇ ਲੇਖਕਾਂ, ਆਪਣੇ ਕਾਲਾਕਾਰਾਂ ਤੇ ਆਪਣੇ ਸਿਆਸਤ-ਦਾਨਾਂ ਨੂੰ ਪੇਸ਼ ਕਰਦੀ ਹੈ।

ਚੜ੍ਹਦੀ ਜਵਾਨੀ ਤੋਂ ਹੀ ਬੰਦੇ ਨੂੰ ਜਾਣ ਲੈਣ ਚਾਹੀਦਾ ਹੈ, ਕਿ ਉਹ ਦਨਿਆਂ ਵਿਚ ਆਪਣੀ ਕੌਮ ਦਾ ਪ੍ਰਤਿਨਿਧ ਬਣ ਕੇ ਆਇਆ ਹੈ ਤੇ ਉਸਨੂੰ ਉਹ ਰੋਲ ਧਾਰਨ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ।

—ਰਸੂਲ ਹਮਜ਼ਾਤੋਵ

# ਇਕ ਸੰਗੀਤਕਾਰ ਨਾਲ ਭੇਂਟ

ਪ੍ਰੋ: ਜੋਗਿੰਦਰ ਸਿਘ 'ਬਾਵਰਾ'

ਹੁਸ਼ਿਆਰਪੁਰ ਦੇ ਸਾਲਾਨਾ ਸੰਗੀਤ ਸੰਮੇਲਨ (5ਫਰਵਰੀ ਤੋਂ 7 ਫਰਵਰੀ 1976) ਵਿਚ ਭਾਗ ਲੈਣ ਲਈ ਮੈਨੂੰ ਵੀ ਬੁਲਾਇਆ ਗਿਆ ਸੀ। ਮੇਰੇ ਨਾਲ ਦੇ ਕਮਰੇ ਵਿਚ ਉ: ਸਾਬਰੀ ਖਾਂ ਤੇ ਉ: ਗੁਲਾਮ ਤੱਕੀ ਖਾਂ ਠਹਿਰੇ ਹੋਏ ਸਨ। 7 ਤਾਰੀਖ ਸਵੇਰ ਦਾ ਵੇਲਾ ਸੀ, ਮੈਂ ਖਾਂ ਸਾਹਿਬ ਨਾਲ ਗੱਲ ਬਾਤ ਕਰਨ ਲਈ ਉਹਨਾਂ ਨੂੰ ਆਪਣੇ ਕਮਰੇ ਵਿਚ ਬੁਲਾ ਲਿਆ। ਉਹਨਾਂ ਨੇ ਦਸਿਆ ਕਿ ਉਹਨਾਂ ਨੂੰ ਇਕ ਵਾਰੀ ਆਪਣੇ ਪਿਤਾ ਉਸਤਾਦ ਮਰਹੂਮ ਮੁਸ਼ਤਾਦ ਹੁਸੈਨ 'ਪਦਮਭੂਸ਼ਨ' ਨਾਲ ਜਲੰਧਰ ਜਾਣ ਦਾ ਅਵਸਰ ਮਿਲਿਆ। ਉਹਨਾਂ ਨੇ ਸਾਰੇ ਕਲਾਕਾਰਾਂ ਦੀ ਆਡੀਸ਼ਨ ਲੈਣੀ ਸੀ। ਖਾਂ ਸਾਹਿਬ ਦਾ ਬਹੁਤ ਸਨਮਾਨ ਵੇਖ ਕੇ ਇਸ ਬਾਲਕ ਦੇ ਦਿਲ ਵਿਚ ਵੀ ਸੰਗੀਤ ਲਈ ਸ਼ਰਧਾ ਉਤਪਨ ਹੋ ਗਈ ਤੇ ਦਿਲੀ ਵਾਪਸ ਜਾ ਕੇ ਸਿਖਣਾ ਸ਼ੁਰੂ ਕਰ ਦਿਤਾ। ਉਸ ਸਮੇਂ ਉਹਨਾਂ ਦੀ ਉਮਰ 14 ਸਾਲ ਦੀ ਸੀ। ਦਸਵੀਂ ਪਾਸ ਕਰਨ ਤੋਂ ਬਾਦ ਪੜ੍ਹਾਈ ਤੋਂ ਮੂੰਹ ਮੋੜ ਕੇ ਤਾਨ ਪੂਰੇ ਨਾਲ ਸਾਧਨਾ ਆਰੰਭ ਕਰ ਦਿਤੀ।

ਪਹਿਲੇ ਦੋ ਵਰ੍ਹੇ ਭੈਰਵ, ਯਮਨ, ਤੇ ਮੁਲਤਾਨੀ ਇਹਨਾਂ ਤਿੰਨਾਂ ਰਾਗਾਂ ਦੀ ਹੀ ਤਾਲੀਮ ਦਿਤੀ ਗਈ ਅਤੇ ਕੁਝ ਖਾਸ ਖਾਸ ਪਲਟੇ ਰਟਵਾਏ ਗਏ ਜਿਸ ਨਾਲ ਸੁਰ ਗਿਆਨ ਅਤੇ ਗਲਾ ਤਿਆਰ ਹੁੰਦਾ ਗਿਆ। ਇਹਨਾਂ ਦਾ ਸਬੰਧ ਗਵਾਲੀਅਰ ਘਰਾਨੇ ਨਾਲ ਹੈ ਅਤੇ ਇਹਨਾਂ ਦੀ ਵੰਸ਼ ਪ੍ਰੰਪਰਾ ਇਸ ਤਰ੍ਹਾਂ ਹੈ। ਉ: ਬਹਾਦੁਰ ਹੁਸੈਨ ਖਾਂ ਤੋਂ ਉ: ਇਨਾਇਤ ਖਾਂ ਅਤੇ ਇਨਾਇਤ ਖਾਂ ਤੋਂ ਮਰਹੂਮ ਉਸਤਾਦ ਮੁਸ਼ਤਾਦ ਹੁਸੈਨ ਖਾਂ ਨੇ ਤਾਲੀਮ ਲਈ।

ਗੁਲਾਮ ਤੱਕੀ ਖਾਂ ਨੂੰ 250/-ਰੁਪਏ ਮਹੀਨਾ ਸਕਾਲਰਸ਼ਿਪ ਵੀ ਮਿਲਦਾ ਸੀ। 1959 ਵਿਚ ਆਲ ਇੰਡੀਆ ਰੇਡੀਓ ਕੰਪੀਟੀਸ਼ਨ ਵਿਚ ਪਹਿਲਾ ਇਨਾਮ ਪ੍ਰਾਪਤ ਕੀਤਾ ਸੀ 1960 ਵਿਚ ਗਾਂਧੀ ਸੰਗੀਤ ਵਿਦਿਆਲਾ ਕਾਨਪੁਰ ਤੋਂ ਸੰਗੀਤ ਸ਼ਾਸਤਰੀ ਦੀ ਉਪਾਧੀ ਪ੍ਰਾਪਤ ਹੋਈ।

**ਸੋਜ਼** : ਮੁਹਰਮ ਦੇ ਦਿਨਾਂ ਵਿਚ ਮੁਸਲਮਾਨ ਲੋਕ ਗਾਨਾ-ਬਜਾਨਾ ਨਹੀਂ ਕਰਦੇ। ਜੇ ਕਰ ਗਾਨਾ ਬੰਦ ਹੀ ਕਰ ਦਿਤਾ ਜਾਵੇ ਤਾਂ ਰਿਆਜ਼ ਬੰਦ, ਜੇ ਰਿਆਜ਼ ਬੰਦ ਤਾਂ ਗਲਾ ਬੰਦ, ਤਾਂ ਬਾਕੀ ਕੀ ਰਿਹਾ ? ਇਸ ਸਮਸਿਆ ਨੂੰ ਹਲ ਕਰਨ ਲਈ ਸਿਆਣਿਆਂ ਨੇ ਇਕ ਪ੍ਰਕਾਰ ਦਾ ਗਾਨ ਚਾਲੂ ਕੀਤਾ, ਜਿਸ ਨੂੰ ਸੋਜ਼ ਕਿਹਾ ਜਾਂਦਾ ਹੈ। ਇਸ ਵਿਚ ਕੋਈ ਸਾਜ਼ ਨਹੀਂ ਬਜਾਇਆ ਜਾਂਦਾ। ਦੋ ਵਿਅਕਤੀ ਸਾ ਸੁਰ ਕਾਇਮ ਕਰਦੇ ਸਾ ਦੀ ਆਵਾਜ਼ ਲਗਾਈ ਜਾਂਦੇ ਹਨ ਜਿਸ ਤਰ੍ਹਾਂ ਤਾਨਪੂਰੇ ਵਿਚੋਂ ਸਾ ਦੀ ਆਵਾਜ਼ ਆਉਂਦੀ ਹੈ ਜਾਂ ਸੁਰ ਪੇਟੀ ਜਾਂ ਜਿਵੇਂ ਹਾਰਮੋਨੀਅਮ ਦਾ ਇਕ ਸੁਰ ਖੋਲ ਦੇਣ ਨਾਲ ਲਗਾਤਾਰ ਆਵਾਜ਼ ਆਂਦੀ ਹੈ ਇਸੇ ਤਰ੍ਹਾਂ ਦੋ ਆਦਮੀ ਅਵਾਜ਼ ਭਰਦੇ ਹਨ ਅਤੇ ਗਾਇਕ ਸੋਜ਼ ਗਾਨਾ ਆਰੰਭ ਕਰਦਾ ਹੈ। ਸੋਜ਼ ਵਿਚ ਦਰਦ ਭਰੇ ਭਗਤੀ ਰਸ ਦੇ ਸ਼ਬਦ ਹੁੰਦੇ ਹਨ। ਸੋਜ਼ ਵਿਲੰਬਤ ਲੈਅ ਤੇ ਦਰੁਤ ਲੈਅ ਵਿਚ ਵੀ ਹੁੰਦੇ ਹਨ। ਮੁਸਲਮਾਨ ਆਪਣੇ ਪੈਗੰਬਰਾਂ ਦੀ ਯਾਦ ਵਿਚ ਉਹਨਾਂ ਦੀਆਂ ਕੁਰਬਾਨੀਆਂ ਨੂੰ ਗਾਉਂਦੇ ਹਨ, ਜਿਵੇਂ :—

"ਦਿਲ ਹੈ ਮਜਰੂਹ ਖੁਲੇ ਸਰ ਹੈਂ ਪਰੇਸ਼ਾਂ ਹੈਂ ਹਰਮ"

ਸੋਜ਼ ਨੂੰ ਖਿਆਲ ਤੇ ਟੱਪਾ ਦੀ ਤਰ੍ਹਾਂ ਗਾਇਆ ਜਾਂਦਾ ਹੈ। ਖਾਂ ਸਾਹਿਬ ਨੇ ਮੈਨੂੰ ਅਲਗ ਅਲਗ ਤਰ੍ਹਾਂ ਦੇ ਸੋਜ਼ ਸੁਣਾਏ ਤੇ ਮੈਂ ਸਾ ਸੁਰ ਦੀ ਆਵਾਜ਼ ਲਗਾਣੀ ਸ਼ੁਰੂ ਕਰ ਦਿਤੀ, ਇਸ ਵਿਚ ਗਲੇ ਦੀ ਬੜੀ ਤਿਆਰੀ ਤੇ ਆਵਾਜ਼ ਵਿਚ ਸੋਜ਼ ਦੀ ਲੋੜ ਹੈ। ਇਸ ਦੀ ਸ਼ਬਦਾਵਲੀ ਭਜਨਾਂ, ਸ਼ਬਦਾਂ, ਦੀ ਹੀ ਤਰ੍ਹਾਂ ਉਰਦੂ ਭਾਸ਼ਾ ਵਿਚ ਹੁੰਦੀ ਹੈ ਕਈ ਸ਼ਬਦ ਫਾਰਸੀ ਦੇ ਵੀ ਹੁੰਦੇ ਹਨ। ਇਸ ਨੂੰ "ਸੋਜ਼ੇਖਵਾਨੀ' ਵੀ ਕਿਹਾ ਜਾਂਦਾ ਹੈ।

**ਸਾਗਰ** : ਉਸਤਾਦ ਮੁਸ਼ਤਾਕ ਹੁਸੈਨ ਖਾਂ ਸਾਹਿਬ ਨੇ ਇਸ ਨੂੰ ਵਿਸ਼ੇਸ਼ ਰੂਪ ਵਿਚ ਅਪਣਾਇਆ। ਇਹ ਰਾਗ ਮਾਲਾ ਦੀ ਹੀ ਤਰ੍ਹਾਂ ਹੁੰਦਾ ਹੈ। ਰਾਗ ਮਾਲਾ ਵਿਚ ਅਨੇਕ ਰਾਗ ਦਿਖਾਏ ਜਾਂਦੇ ਹਨ। ਰਾਗ ਮਾਲਾ ਗਾ ਕੇ ਅਤੇ ਸਾਜ਼ ਤੇ ਵੀ ਵਜਾਈ ਜਾ ਸਕਦੀ ਹੈ। ਪੰ: ਰਵੀ ਸ਼ੰਕਰ, ਉ: ਵਲਾਇਤ

ਖਾਂ ਰਾਗ ਮਾਲਾ ਵਜਾਉਂਦੇ ਹਨ ਤੇ ਸੁਣਿਆਂ ਦਾ ਮਨ ਮੋਂਹਦੇ ਹਨ, ਪਰ ਰਾਗ ਸਾਗਰ ਗਾਇਆ ਜਾਂਦਾ ਹੈ। ਇਸ ਦੀ ਸ਼ਬਦਾਵਲੀ ਰਾਗਾਂ ਦੇ ਨਾਵਾਂ ਦੇ ਆਧਾਰ ਤੇ ਬਣਾਈ ਜਾਂਦੀ ਹੈ। ਜਿਥੇ ਕਿਸੇ ਰਾਗ ਦਾ ਨਾਮ ਆਏਗਾ ਉਥੇ ਉਸੇ ਰਾਗ ਦੇ ਸੁਰ ਲਗਣਗੇ। ਇਕ ਸਾਗਰ ਵਿਚ ਕਈ ਕਈ ਰਾਗ ਆ ਜਾਂਦੇ ਹਨ। ਗੁਲਾਮ ਤੱਕੀ ਖਾਂ ਜੀ ਨੇ ਦਸਿਆ ਕਿ ਉ: ਮੁਸ਼ਤਾਕ ਹੁਸੈਨ ਖਾਂ ਸਾਹਿਬ ਨੇ 7 ਸਾਗਰ ਰਚੇ ਸਨ। ਉਦਾਹਰਣ ਲਈ ਸਾਗਰ ਦਿਤਾ ਜਾ ਰਿਹਾ ਹੈ।

ਬਹਾਰ ਆਈ ਰਾਮਕਲੀ ਗੁਣਕਲੀ ਸ਼ੰਕਰਾ
ਜੋਗੀਆ ਆਉ ਜੈ ਜੈ ਪੁਕਾਰਤ ਜੋਗ ਕੋ ਸਾਧੇ
ਸੂਰਦਾਸ ਜੈਸੇ ਰਾਮ ਕੋ ਦਾਸੀ ਧਿਆਨ ਦੇ ਬਾਂਧੇ
ਮਾਲਾ ਕੋ ਤੂੰ ਸਦਾ ਜਪੇ।

ਇਸ ਸਾਗਰ ਦੀ ਬੰਦਿਸ਼ ਵਿੱਚ ਬਹਾਰ, ਰਾਮਕਲੀ, ਗੁਣਕਲੀ, ਸ਼ੰਕਰਾ, ਜੋਗੀਆ, ਜੈਜੈਵੰਤੀ, ਜੋਗ, ਸੂਰ ਮਲ੍ਹਾਰ, ਆਦਿ ਰਾਗਾਂ ਦੀ ਮਾਲਾ ਹੈ। ਬਹਾਰ ਤੋਂ ਯਕਦਮ ਰਾਮਕਲੀ ਤੇ ਫਿਰ ਸ਼ੁਧ ਸੁਰਾਂ ਦਾ ਰਾਗ ਸ਼ੰਕਰਾ ਤੇ ਫਿਰ ਜੋਗੀਆ ਆਦਿ। ਸਾਗਰ ਨਾਲ ਜਿਥੇ ਰਾਗ ਗਿਆਨ ਪ੍ਰਪਕ ਹੁੰਦਾ ਹੈ ਉਥੇ ਸੁਰ ਗਿਆਨ ਵੀ ਹੁੰਦਾ ਹੈ ਤੇ ਨਾਲ ਹੀ ਕੰਠ ਤੇ ਕੰਟਰੋਲ ਹੋ ਜਾਂਦਾ ਹੈ। ●



# ਵਿਸ਼ਵ ਪੰਜਾਬੀ ਸੰਮੇਲਨ ਬਾਰੇ

ਆਪ ਨੂੰ ਇਹ ਜਾਣ ਕੇ ਬਹੁਤ ਪ੍ਰਸੰਨਤਾ ਹੋਵੇਗੀ ਕਿ ਪੰਜਾਬ ਸਰਕਾਰ ਨੇ ਇਕ ਵਿਸ਼ਵ ਪੰਜਾਬੀ ਸੰਮੇਲਨ ਬੁਲਾਉਣ ਦਾ ਫੈਸਲਾ ਕੀਤਾ ਹੈ ਜਿਸ ਵਿੱਚ ਦੇਸ਼ ਦੇ ਬਾਕੀ ਰਾਜਾਂ ਅਤੇ ਵਿਦੇਸ਼ਾਂ ਵਿਚ ਵਸਦੇ ਪੰਜਾਬੀਆਂ ਦੇ ਪ੍ਰਤੀਨਿਧ ਸੱਦੇ ਜਾਣਗੇ। ਨਾਲੇ ਪੰਜਾਬ ਤੋਂ ਬਾਹਰ, ਪੰਜਾਬ ਦੀ ਸਭਿਅਤਾ, ਸਭਿਆਚਾਰ, ਬੋਲੀ, ਸਾਹਿਤ, ਇਤਿਹਾਸ, ਧਰਮ, ਦਰਸ਼ਨ ਆਦਿ ਬਾਰੇ ਖੋਜ ਕਰਨ ਵਾਲੇ ਵਿਦਵਾਨਾਂ ਦਾ ਵੀ ਸਨਮਾਨ ਕੀਤਾ ਜਾਵੇਗਾ। ਇਸ ਸੰਮੇਲਨ ਦੇ ਮੁੱਖ ਉਦੇਸ਼ ਨਿਮਨ ਲਿਖਿਤ ਮਿਥੇ ਗਏ ਹਨ :—

(ੳ) ਦੇਸ਼ਾਂ ਬਦੇਸ਼ਾਂ ਵਿੱਚ ਵਸਦੇ ਪੰਜਾਬੀਆਂ ਨੂੰ ਇਕ ਪਲੇਟ ਫਾਰਮ ਤੇ ਇਕੱਠੇ ਕਰਨਾ ਤਾਂ ਜੋ ਉਹ ਆਪਣੀਆਂ ਸਾਂਝੀਆਂ ਸਮੱਸਿਆਵਾਂ ਉਤੇ ਵਿਚਾਰ ਕਰਨ ਅਤੇ ਆਪਣੇ ਤਜਰਬੇ ਇਕ ਦੂਜੇ ਨਾਲ ਸਾਂਝੇ ਕਰਨ।

(ਅ) ਵਿਗਿਆਨ, ਟੈਕਨਾਲੋਜੀ, ਸਨਅਤ, ਖੇਤੀ-ਬਾੜੀ, ਆਦਿ ਖੇਤਰਾਂ ਵਿੱਚ ਜਿਨ੍ਹਾਂ ਪੰਜਾਬੀਆਂ ਨੇ ਉਘੀਆਂ ਪ੍ਰਾਪਤੀਆਂ ਕੀਤੀਆਂ ਹਨ ਉਹਨਾਂ ਨੂੰ ਪ੍ਰੇਰਨਾ ਕਿ ਆਪਣੇ ਤਜਰਬੇ ਦੁਆਰਾ ਪੰਜਾਬ ਦੀ ਆਰਥਿਕ ਨਵ-ਉਸਾਰੀ ਲਈ ਉਪਰਾਲੇ ਸੋਚਣ ਤੇ ਹੀਲੇ ਸੁਝਾਉਣ।

(ੲ) ਪੰਜਾਬੀ ਲੋਕਾਂ ਦੇ ਇਤਿਹਾਸ, ਪੰਜਾਬੀ ਸਭਿ-ਆਚਾਰ ਦੇ ਸਰਬ ਸਾਂਝੇ ਵਿਰਸੇ ਤੇ ਆਦਰਸ਼ਾਂ ਨੂੰ ਉਜਾਗਰ ਕਰਨਾ ਤਾਂ ਜੋ ਪੰਜਾਬੀਆਂ ਦੇ ਮਨਾਂ ਵਿੱਚ ਪੰਜਾਬੀਆਂ ਦਾ ਗੌਰਵ ਪੈਦਾ ਹੋਵੇ ਤੇ ਉਹ ਆਪਣੀਆਂ ਸੌੜੀਆਂ, ਫਿਰਕੂ ਤੇ ਜਾਤ ਬਰਾਦਰੀ ਦੀਆਂ ਵਲਗਣਾਂ ਵਿਚੋਂ ਨਿਕਲ ਕੇ ਵਿਸ਼ਾਲ ਮਾਨਵ ਵਾਦੀ ਉਦੇਸ਼ਾਂ ਨਾਲ ਜੁੜਨ।

(ਸ) ਪੰਜਾਬ ਦੇ ਸਰਬ ਸਾਂਝੇ ਰਾਜਨੀਤਕ, ਸਭਿਆਚਾਰਕ ਭਾਸ਼ਾਈ, ਸਾਹਿਤਕ, ਧਾਰਮਿਕ ਤੇ ਦਾਰਸ਼ਨਿਕ ਇਤਿਹਾਸ ਤਿਆਰ ਕਰਨ ਦੀਆਂ ਸਬੀਲਾਂ/ਸੋਚਣੀਆਂ (ਜਿਵੇਂ ਕਿ ਪੰਜਾਬ ਦਾ ਸਮਾਜਕ ਇਤਿਹਾਸ, ਪੰਜਾਬ ਦਾ ਸਭਿਆਚਾਰਕ ਇਤਿਹਾਸ, ਆਦਿ) ਤਾਂ ਜੋ ਪੰਜਾਬੀਆਂ ਦੀਆਂ ਨਵੀਆਂ ਪੀੜ੍ਹੀਆਂ ਨੂੰ ਆਪਣੇ ਗੌਰਵ ਤੇ ਪ੍ਰਾਪਤੀਆਂ ਦੀ ਪਛਾਣ ਹੋ ਸਕੇ।

(ਹ) ਬਦੇਸ਼ਾਂ ਵਿੱਚ ਭਾਰਤ ਦੇ ਗੌਰਵ ਨੂੰ ਉਜਾਗਰ ਕਰਨ ਲਈ ਪੰਜਾਬੀਆਂ ਨੂੰ ਪ੍ਰੇਰਨਾ।

(ਕ) ਅੰਤਰ-ਰਾਸ਼ਟਰੀ ਮਿੱਤਰਤਾ ਦੀ ਸਾਂਝ ਵਧਾਣ ਵਿੱਚ ਪੰਜਾਬੀਆਂ ਦੇ ਯੋਗਦਾਨ ਸਬੰਧੀ ਵਿਚਾਰ ਕਰਨਾ ਤਾਂ ਜੋ ਭਿੰਨ ਭਿੰਨ ਦੇਸ਼ਾਂ, ਵਿਦੇਸ਼ਾਂ ਵਿੱਚ ਵਸਦੇ ਪੰਜਾਬੀ ਆਪਣੀ ਪੰਜਾਬੀਅਤ ਉਤੇ ਗੌਰਵ ਕਰਦੇ ਹੋਏ ਵੀ ਆਪਣੇ ਆਪਣੇ ਦੇਸ਼ਾਂ ਤੇ ਰਾਜਾਂ ਪ੍ਰਤੀ ਪੂਰੇ ਵਫਾਦਾਰ ਰਹਿਣ ਤੇ ਆਪਸੀ ਰੰਜਸ਼ਾਂ ਘਟਾਣ ਲਈ ਕੰਮ ਕਰਨ।

(ਖ) ਜਿਨ੍ਹਾਂ ਗੈਰ ਪੰਜਾਬੀ ਵਿਦਵਾਨਾਂ ਨੇ ਪੰਜਾਬ ਨਾਲ ਸਬੰਧਿਤ ਕਿਸੇ ਵੀ ਵਿਸ਼ੇ ਤੇ ਖੋਜ ਦਾ ਚੰਗਾ ਕੰਮ ਕੀਤਾ ਹੋਵੇ, ਉਹਨਾਂ ਨੂੰ ਸਨਮਾਨ ਦੇਣਾ।

(ਗ) ਘੱਟੋ ਘੱਟ 100 ਨਾਮਵਰ ਪੰਜਾਬੀਆਂ ਨੂੰ ਆਪੋ ਆਪਣੇ ਖੇਤਰਾਂ, ਜਿਵੇਂ ਵਿਗਿਆਨ, ਟੈਕਨਾਲੋਜੀ, ਸਨਅਤ, ਕਲਾ ਆਦਿ ਦੇ ਖੇਤਰਾਂ ਵਿਚ ਉਘੀਆਂ ਪ੍ਰਾਪਤੀਆਂ ਕਰਨ ਲਈ ਸਨਮਾਨ ਦੇਣਾ ਤਾਂ ਜੋ ਹੋਰ ਪੰਜਾਬੀਆਂ ਨੂੰ ਵਧੇਰੇ ਉਤਸ਼ਾਹ ਮਿਲ ਸਕੇ।

2. ਦੇਸ਼ ਦੇ ਬਾਕੀ-ਰਾਜਾਂ ਅਤੇ ਬਦੇਸ਼ਾਂ ਵਿੱਚ ਵਸਦੇ ਪੰਜਾਬੀਆਂ ਨੇ ਬਹੁਤੀ ਥਾਈਂ ਆਪਣੀਆਂ ਸੰਸਥਾਵਾਂ ਸਥਾਪਤ ਕੀਤੀਆਂ ਹੋਈਆਂ ਹਨ। ਉਘੇ ਪੰਜਾਬੀਆਂ ਨੂੰ ਇਸ ਸੰਮੇਲਨ ਵਿੱਚ ਸ਼ਾਮਲ ਕਰਨ ਲਈ ਸੱਦਾ ਪੱਤਰ ਭੇਜਣ ਲਈ ਇਹ ਜ਼ਰੂਰੀ ਹੈ ਕਿ ਉਹਨ੍ਹਾਂ ਨੂੰ ਸੱਦਾ ਪੱਤਰ ਸੰਸਥਾਵਾਂ ਰਾਹੀਂ ਜਾਂ ਸਿੱਧੇ ਤੌਰ ਤੇ ਭੇਜਿਆ ਜਾਵੇ। ਇਸ ਆਸ਼ੇ ਦੀ ਪੂਰਤੀ ਲਈ ਛੇਤੀ ਤੋਂ ਛੇਤੀ ਉਨ੍ਹਾਂ ਨਾਲ ਸੰਪਰਕ ਸਥਾਪਤ ਕਰਨਾ ਅਤਿ ਜ਼ਰੂਰੀ ਹੈ।

3. ਪੰਜਾਬ ਦੀ ਆਰਥਕ, ਰਾਜਨੀਤਕ, ਸਮਾਜਕ, ਸਭਿਆਚਾਰਕ, ਸਾਹਿਤਕ ਅਤੇ ਭਾਸ਼ਾਈ ਵਿਕਾਸ ਵਿਚ ਆਪ ਦੀ ਦਿਲਚਸਪੀ ਕਾਰਣ ਆਪ ਨੂੰ ਅਵਸ਼ ਹੀ ਦੇਸ਼ ਦੇ ਬਾਕੀ ਰਾਜਾਂ ਅਤੇ ਬਦੇਸ਼ਾਂ ਵਿੱਚ ਵਸਦੇ ਪੰਜਾਬੀਆਂ ਤੇ ਉਹਨਾਂ ਦੀਆਂ ਸੰਸਥਾਵਾਂ ਦੇ ਸੰਪਰਕ ਵਿੱਚ ਆਉਣ ਦਾ ਅਵਸਰ ਵੀ ਮਿਲਦਾ ਰਹਿੰਦਾ ਹੈ। ਮੈਂ ਆਪ ਦਾ ਧਨਵਾਦੀ ਹੋਵਾਂਗਾ ਜੇ ਕਰ ਤੁਸੀਂ ਪੰਜਾਬ ਦੇ ਬਾਕੀ ਰਾਜਾਂ ਅਤੇ ਬਦੇਸ਼ਾਂ ਵਿੱਚ ਵਸਦੇ ਪੰਜਾਬੀਆਂ ਦੀ ਇਕ ਸੂਚੀ ਉਨ੍ਹਾਂ ਦੇ ਪੂਰੇ ਸਰਨਾਵਿਆਂ ਸਹਿਤ ਮੈਨੂੰ ਭੇਜਣ ਦੀ ਖੇਚਲ ਕਰੋ ਤਾਂ ਕਿ ਅਜਿਹੇ ਵਿਅਕਤੀਆਂ/ਸੰਸਥਾਵਾਂ ਨੂੰ ਸੰਮੇਲਨ ਵਿਚ ਸ਼ਾਮਲ ਹੋਣ ਲਈ ਸੱਦਾ ਪੱਤਰ ਭੇਜਿਆ ਜਾ ਸਕੇ। ਪੈਰਾ 1 ਵਿਚ ਦਰਸਾਏ ਗਏ ਵਿਸ਼ਵ ਪੰਜਾਬੀ ਸੰਮੇਲਨ ਦੇ ਉਦੇਸ਼ਾਂ ਦੀ ਪੂਰਤੀ ਲਈ ਜੇ ਤੁਸੀਂ ਆਪਣੇ ਵੱਡ-ਮੁੱਲੇ ਸੁਝਾ ਭੇਜਣ ਦੀ ਵੀ ਕਿਰਪਾਲਤਾ ਕਰੋ ਤਾਂ ਮੈਂ ਆਪ ਦਾ ਰਿਣੀ ਹੋਵਾਂਗਾ। ਮੈਨੂੰ ਪੂਰਨ ਆਸ ਹੈ ਕਿ ਤੁਹਾਡੇ ਸਹਿਯੋਗ, ਸੁਹਿਰਦਤਾ ਅਤੇ ਸੁਘੜ ਸੁਝਾਂਵਾਂ ਸਦਕਾ ਇਹ ਸੰਮੇਲਨ ਅਵੱਸ਼ ਹੀ ਆਪਣੇ ਉਦੇਸ਼ਾਂ ਨੂੰ ਭਲੀ ਭਾਂਤ ਸਿਰੇ ਚਾੜ੍ਹਨ ਵਿੱਚ ਸਫਲ ਹੋਵੇਗਾ!

ਧੰਨਵਾਦ ਸਹਿਤ,

ਹਿਤੂ,
ਪ੍ਰੀਤਮ ਸਿੰਘ

ਵਿਸ਼ੇਸ਼ ਕਾਰਜ ਅਫਸਰ
ਵਿਸ਼ਵ ਪੰਜਾਬੀ ਸੰਮੇਲਨ
ਕਮਰਾ ਨੰ: 19, ਦੂਜੀ ਮੰਜ਼ਿਲ
ਪੰਜਾਬ ਸਿਵਲ ਸਕਤਰੇਤ
ਚੰਡੀਗੜ੍ਹ

ਜਲਿਆਂ ਵਾਲਾ ਬਾਗ..... ......ਸਫਾ 6 ਦੀ ਬਾਕੀ

ਇਹ ਸਮਾਂ ਕੁਝ ਇਸ ਤਰ੍ਹਾਂ ਦਾ ਸੀ ਕਿ ਇਕ ਪਾਸੇ ਤਾਂ ਲੋਕ ਆਪਣੇ ਆਪ ਨੂੰ ਮਜ਼ਬੀ ਤਫਰਕਾਤ ਦੀ ਦੁਨੀਆਂ ਤੋਂ ਉੱਪਰ ਉੱਠ ਕੇ ਸੰਗਠਤ ਹੋ ਰਹੇ ਸਨ ਤੇ ਉਹ ਕੁਰਬਾਨੀ ਲਈ ਤਿਆਰ ਹੋ ਰਹੇ ਸਨ ਅਤੇ ਦੂਸਰੇ ਪਾਸੇ ਅੰਗਰੇਜ਼ ਹਾਕਮ, ਜਨ ਸਾਧਾਰਨ ਦੀ ਦਿਨੋਂ ਦਿਨ ਵਧ ਰਹੀ ਮਾਨਸਕ ਸਾਂਝ ਦੀ ਤੰਦ ਨੂੰ ਤੋੜਨ ਲਈ ਸਖਤ ਤੋਂ ਸਖਤ ਹਰਬੇ ਵਸੀਲੇ ਵਰਤਣ ਲਈ ਗੋਂਦਾਂ ਗੁੰਦ ਰਹੇ ਸਨ।

ਅੰਗਰੇਜ਼ ਹਾਕਮਾਂ ਨੂੰ ਆਪਣੇ ਰਾਜ ਭਾਗ ਲਈ ਇਹ ਗੱਲ ਬੜੀ ਹੀ ਖਤਰਨਾਕ ਜਾਪੀ ਸੀ ਕਿ 9 ਅਪ੍ਰੈਲ, 1919 ਵਾਲੇ ਦਿਨ ਹਿੰਦੂਆਂ ਦੇ ਰਾਮ ਨੌਮੀ ਦੇ ਤਿਉਹਾਰ ਸਮੇਂ ਹਿੰਦੂ ਮੁਸਲਮ ਲੋਕਾਂ ਨੇ ਸਭ ਤਰ੍ਹਾਂ ਦੇ ਵਿਤਕਰਿਆਂ ਅਤੇ ਭਰਮ ਭਲੇਖਿਆਂ ਨੂੰ ਛਿੱਕੇ ਟੰਗ ਕੇ ਇਕੋ ਪਿਆਲੇ ਵਿੱਚ ਪਾਣੀ ਪੀਣ ਦੀ ਰੀਤ ਨੂੰ ਮਨੋਂ ਚਿਤੋਂ ਸਤਿਕਾਰਿਆ ਗਿਆ ਸੀ। ਸੈਂਕੜੇ ਹਿੰਦੂ, ਸਿੱਖ ਤੇ ਮੁਸਲਮ ਲੋਕਾਂ ਨੇ ਦੇਸ਼ ਪਿਆਰ ਦੇ ਨਸ਼ੇ ਵਿੱਚ ਨਸ਼ਿਆ ਕੇ ਇਕ ਦੂਸਰੇ ਦਾ ਮੂੰਹ ਚੁੰਮਿਆ। ਭਾਰਤ ਦੇ ਇਤਹਾਸ ਵਿੱਚ ਇਹ ਇਕ ਐਸਾ ਦਿਨ ਸੀ ਜਿਸ ਦਿਨ ਹਿੰਦੂਆਂ ਤੇ ਮੁਸਲਮਾਨਾਂ ਦੇ ਸਮਾਜਕ, ਭਾਈ-ਚਾਰਕ ਤੇ ਧਾਰਮਕ ਵਾਤਾਵਰਨ ਵਿੱਚ ਇਕ ਸਾਂਝਾ ਦਿਲ ਧੜਕਨ ਲੱਗ ਪਿਆ ਸੀ। ਜਿਸ ਕਰਕੇ ਉਹਨਾ ਦੇ ਦੁਖੜਿਆਂ ਤੇ ਖੁਸ਼ੀਆਂ ਦੇ ਵੇਗ ਸਾਂਝੇ ਹੋ ਗਏ ਲਗਦੇ ਸਨ। ਐਸੀ ਦਸ਼ਾ ਵਿੱਚ ਜਦ ਅੰਗਰੇਜ਼ ਸਰਕਾਰ ਨੇ ਹਿੰਦੂਆਂ ਤੇ ਮੁਸਲਮਾਨਾ ਵਿੱਚ ਉਤਪਣ ਹੋਈ ਇਸ ਸਾਂਝ ਨੂੰ ਕੋਲੋਂ ਹੋ ਕੇ ਵੇਖਿਆ ਤਾਂ ਉਸਨੂੰ ਇਸ ਪਵਿਤਰ ਸਾਂਝ ਦੀ ਝਾਕੀ 'ਚੋਂ ਅੰਗਰੇਜ਼ ਸਾਮਰਾਜ ਦੀ ਮੌਤ ਸਾਫ ਰੂਪ ਵਿੱਚ ਦਖਾਈ ਦਿੱਤੀ। ਜਿਸ ਕਰਕੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਹਿੰਦੂ ਸਿੱਖ ਏਕਤਾ ਦੀ ਭਾਵਨਾ ਨੂੰ ਉਤਸ਼ਾਹਤ ਕਰਨ ਵਾਲੇ ਆਗੂਆਂ (ਡਾ: ਕਿਚਲੂ, ਡਾ: ਸਤਿਆਪਾਲ) ਨੂੰ ਗ੍ਰਿਫਤਾਰ ਕਰ ਲਿਆ।

ਜਦ ਜਨਤਾ ਨੂੰ ਆਪਣੇ ਆਗੂਆਂ ਦੇ ਗ੍ਰਿਫਤਾਰ ਹੋਣ ਦੀ ਖਬਰ ਮਿਲੀ ਤਾਂ ਉਸ ਨੇ ਆਪਣਾ ਰੋਸ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਪਾਸ ਪਰਗਟ ਕਰਨ ਲਈ ਇਕ ਜਲੂਸ ਕੱਢਿਆ ਤੇ ਜਦ ਇਹ ਜਲੂਸ ਹਾਲ ਦਰਵਾਜ਼ੇ ਤੋਂ ਕੁਝ ਵਿੱਥ ਉੱਪਰ ਰੇਲਵੇ ਪੁਲ ਦੇ ਨਜ਼ਦੀਕ ਪੁਜਾ ਤਾਂ ਪੁਲਸ ਨੇ ਸ਼ਾਂਤ ਮਈ ਜਲੂਸ ਉੱਪਰ ਬਿਨਾ ਕੋਈ ਵਾਰਨਿੰਗ ਦਿਤਿਆਂ ਤੋਂ ਹੀ ਗੋਲੀ ਚਲਾ ਦਿੱਤੀ। ਪਰ ਜਲੂਸ ਫਿਰ ਵੀ ਮੁਤਸ਼ਿਰ ਨਾ ਹੋਇਆ ਜਿਸ ਕਰਕੇ ਪੁਲਸ ਨੇ ਦੁਬਾਰਾ ਗੋਲੀ ਚਲਾਈ। ਜਿੱਟੇ ਵਜੋਂ ਦਸ ਵਖਾਵਾਕਾਰੀ ਥਾਂ ਤੇ ਹੀ ਮਾਰੇ ਗਏ ਅਤੇ ਤੀਹ ਦੇ ਲਗਭਗ ਬੁਰੀ ਤਰ੍ਹਾਂ ਨਾਲ ਜ਼ਖਮੀ ਹੋ ਗਏ। ਜਦ ਲੋਕ ਸਮੂਹ ਨੇ ਆਪਣੇ ਆਪ ਉੱਪਰ ਬਿਲਾ ਵਜਾ ਜ਼ੁਲਮ ਹੁੰਦਾ ਡਿੱਠਾ ਤਾਂ ਉਹ ਆਪੇ ਤੋਂ ਬਾਹਰ ਹੋ ਗਿਆ। ਜਿਸ ਕਰਕੇ ਜੋਸ਼ ਤੇ ਗੁਸੇ ਵਿਚ ਆਏ ਲੋਕਾਂ ਨੇ ਕੁਝ ਅੰਗਰੇਜ਼ ਮਾਰ ਸੁੱਟੇ ਤੇ ਗੋਰਿਆਂ ਦੀਆਂ ਬਿਲਡਿੰਗਾਂ ਨੂੰ ਨੁਕਸਾਨ ਪਹੁੰਚਾਇਆ।

ਦੂਜੇ ਪਾਸੇ ਲਾਹੌਰ ਦੇ ਕਮਿਸ਼ਨਰ ਤੇ ਡੀ: ਆਈ: ਜੀ: ਪੁਲਸ ਨੇ ਰਾਮਬਾਗ ਗੇਟ, ਕੋਤਵਾਲੀ, ਹਾਲ ਗੇਟ ਹਸਪਤਾਲ ਦਾ ਆਲਾ ਦੁਆਲਾ ਤੇ ਕੁਝ ਕੁ ਹੋਰ ਥਾਵਾਂ ਉਪਰ ਭਾਰੀ ਮਾਤਰਾ ਵਿਚ ਫੌਜੀ ਸ਼ਕਤੀ ਇਕੱਤਰ ਕਰਕੇ ਆਪਣੀ ਤਾਕਤ ਨੂੰ ਪੂਰੀ ਤਰ੍ਹਾਂ ਨਾਲ ਮੁਨੱਜ਼ਮ ਕਰ ਲਿਆ। ਆਮ ਲੋਕਾਂ ਵਿਚ ਦਹਿਸ਼ਤ ਫੈਲਾਉਣ ਲਈ 12 ਤਾਰੀਖ ਵਾਲੇ ਦਿਨ ਜਨਰਲ ਡਾਇਰ ਨੇ ਆਪਣੇ ਫੌਜੀ ਦਸਤਿਆਂ ਦਾ ਵਖਾਵਾ ਸ਼ਹਿਰ ਦੇ ਬਹੁਤ ਸਾਰੇ ਹਿਸਿਆਂ ਵਿਚ ਹਥਿਆਰਬੰਦ ਰੂਪ 'ਚ ਕੀਤਾ। ਪਰ ਇਸ ਸਭ ਕੁਝ ਦੇ ਬਾਵਜੂਦ ਆਮ ਲੋਕਾਂ ਦੇ ਹਿਰਦਿਆਂ ਵਿਚ ਜੋਹੜੀ ਅੰਗਰੇਜ਼ਾਂ ਵਿਰੁਧ ਨਫਰਤ ਪੈਦਾ ਹੋ ਗਈ ਸੀ ਉਸ ਨੇ ਡਰ ਕਬੂਲਣ ਤੋਂ ਸਾਫ ਨਾਂਹ ਕਰ ਦਿੱਤੀ।

ਅੰਗਰੇਜ਼ ਹਾਕਮਾਂ ਵਲੋਂ ਭਾਰੀ ਪੱਧਰ ਤੇ ਦਹਿਸ਼ਤ ਦਾ ਮਾਹੌਲ ਪੈਦਾ ਕਰਨ ਦੇ ਬਾਵਜੂਦ ਅੰਮ੍ਰਿਤਸਰ ਦੇ ਲੋਕਾਂ ਨੇ 13 ਅਪ੍ਰੈਲ 1919 ਨੂੰ ਵਸਾਖੀ ਵਾਲੇ ਦਿਨ, 10 ਤਾਰੀਖ ਨੂੰ ਅੰਮ੍ਰਿਤਸਰ ਵਿਚ ਹੀ, ਅੰਗਰੇਜ਼ ਹਾਕਮਾ ਦੀਆਂ ਗੋਲੀਆਂ ਦਾ ਸ਼ਿਕਾਰ ਹੋਏ, ਆਪਣੇ ਮਿੱਤਰ ਪਿਆਰਿਆਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਜਲ੍ਹਿਆਂ ਵਾਲੇ ਬਾਗ ਵਿਚ ਇਕੱਠੇ ਹੋਣ ਦਾ ਐਲਾਨ ਕਰ ਦਿਤਾ।

ਜਦ ਜਨਰਲ ਡਾਇਰ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਸਮੂਹ ਦੇ ਜਲ੍ਹਿਆਂ ਵਾਲਾ ਬਾਗ ਵਿਚ ਇਕੱਠਿਆਂ ਹੋਣ ਬਾਰੇ ਸੂਚਨਾ ਮਿਲੀ ਤਾਂ ਉਸਨੇ ਅੰਗਰੇਜ਼ ਸਰਕਾਰ ਦੀ ਪਹਿਲਾਂ ਤੋਂ ਹੀ ਮਿਥੀ ਹੋਈ ਨੀਤੀ ਅਨੁਸਾਰ ਹਰ ਉਭਰਦੇ ਹੋਏ ਸਿਰ ਨੂੰ ਮੌਕੇ ਤੇ ਹੀ ਫੇਹ ਸੁਟਣ ਦੇ ਮਨੋਰਥ ਦੀ ਪਾਲਣਾ ਕਰਦਿਆਂ ਹੋਇਆਂ ਭਾਰੀ ਮਾਤਰਾ ਵਿਚ ਹਥਿਆਰ-

ਬੰਦ ਫੌਜੀਆਂ ਨੂੰ ਨਾਲ ਲੈ ਕੇ ਜਲ੍ਹਿਆਂ ਵਾਲੇ ਬਾਗ ਵੱਲ ਚਾਲੇ ਪਾ ਦਿੱਤੇ।

ਜਨਰਲ ਡਾਇਰ ਲੋਕ ਸਮੂਹ ਵਿਚ ਮੌਤ ਵੰਡਣ ਦੇ ਫੈਸਲੇ ਨੂੰ ਧਾਰ ਕੇ ਆਪਣੇ ਨਾਲ ਲਿਆਂਦੇ ਫੌਜੀ ਦਸਤੇ ਦੇ ਨਾਲ ਕੋਈ ਸਵਾ ਪੰਜ ਵਜੇ ਦੇ ਕਰੀਬ ਜਲ੍ਹਿਆਂ ਵਾਲੇ ਬਾਗ ਅੰਦਰ ਦਾਖਲ ਹੁੰਦੀ ਤੰਗ ਗਲੀ 'ਤੇ ਪਹੁੰਚ ਗਿਆ।

ਉਸ ਸਮੇਂ ਦੋ ਬਕਤਰਬੰਦ ਲਾਰੀਆਂ ਉੱਪਰ ਮਸ਼ੀਨ ਗੰਨਾ ਬੀੜੀਆਂ ਹੋਈਆਂ ਸਨ ਅਤੇ ਇਕ ਸੌ ਫੌਜੀਆਂ ਦੀ ਹਥਿਆਰਬੰਦ ਗਾਰਦ ਉਸਦੇ ਨਾਲ ਸੀ। ਮਸ਼ੀਨ ਗੰਨਾ ਵਾਲੀਆਂ ਲਾਰੀਆਂ ਦਾ ਤੰਗ ਗਲੀ 'ਚੋਂ ਦੀ ਅੰਦਰ ਜਾਣਾ ਅਸੰਭਵ ਸੀ। ਇਸ ਕਰਕੇ ਬਾਗ ਵਿਚ ਕੇਵਲ ਹਥਿਆਰ ਬੰਦ ਫੌਜੀ ਹੀ ਜਨਰਲ ਡਾਇਰ ਦੇ ਨਾਲ ਅੰਦਰ ਗਏ।

ਜਨਰਲ ਡਾਇਰ ਨੇ ਜਦ ਬਾਗ ਵਿਚ ਦਾਖਲ ਹੋਣ ਉਪ੍ਰੰਤ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋਏ ਲੋਕਾਂ ਨੂੰ ਜਲਸੇ ਦੀ ਸ਼ਕਲ ਧਾਰਨ ਕਰੀ ਬੈਠਿਆਂ ਵੇਖਿਆਂ ਤਾਂ ਉਸ ਨੇ ਸ਼ਾਸਕ ਵਰਗ ਨਾਲ ਪਹਿਲਾਂ ਤੋਂ ਹੀ ਗਿਣੀ ਮਿਥੀ ਸਾਜ਼ਸ਼ ਅਨੁਸਾਰ ਬਹੁਤ ਵੱਡਾ ਘਲੂ ਕਾਰਾ ਵਰਤਾਉਣ ਦੇ ਇਰਾਦੇ ਨਾਲ ਫੌਜੀ ਟੁਕੜੀ ਨੂੰ ਪੁਜੀਸ਼ਨ ਲੈ ਕੇ ਜਨ ਸਮੂਹ ਉਪਰ ਨਸ਼ਾਨੇ ਸੇਧਨ ਦਾ ਹੁਕਮ ਦੇ ਦਿਤਾ। ਐਸੀ ਹਾਲਤ ਵਿੱਚ ਜਦ ਲੋਕ ਸਮੂਹ ਉੱਪਰ ਗੋਲੀਆਂ ਦੀ ਤਾਬੜ ਤੋੜ ਰੂਪ 'ਚ ਵਰਖਾ ਹੋਣ ਲਗੀ ਤਾਂ ਕੁਝ ਚਿਰ ਵਿੱਚ ਹੀ ਮਨੁੱਖੀ ਜ਼ਿੰਦਗੀ ਦਾ ਬਗੀਚਾ ਮੌਤ-ਭਾਂਬੜ ਦੀ ਲਪੇਟ ਵਿੱਚ ਆ ਗਿਆ। ਨਤੀਜੇ ਵਜੋਂ ਕੋਈ ਦੋ ਹਜ਼ਾਰ ਦੇ ਲਗ ਭਗ ਲੋਕ ਮੌਕੇ ਉੱਪਰ ਹੀ ਮਾਰੇ ਗਏ ਅਤੇ ਭਾਰੀ ਗਿਣਤੀ ਵਿੱਚ ਜ਼ਖਮੀ ਹੋਏ।

ਜਨਰਲ ਡਾਇਰ ਨੇ ਬੰਦੂਕਾਂ ਦੀ ਸੇਧ ਉਹਨਾਂ ਥਾਵਾਂ ਵੱਲ ਸਿਧਾਈ ਜਿੱਥੋਂ ਦੀ ਲੋਕ ਸਮੂਹ ਬਾਗ ਦੀ ਹਦ 'ਚੋਂ ਬਾਹਰ ਨਿਕਲਣ ਲਈ ਸਾਗਰ-ਲਹਿਰਾਂ ਵਾਂਗ ਉਮੜ ਰਿਹਾ ਸੀ।

ਇਸ ਖ਼ੂਨੀ ਸਾਕੇ ਸਮੇਂ ਬਹੁਤ ਸਾਰੇ ਬੱਚੇ ਵੀ ਮੌਤ ਦੇ ਘਾਟ ਉੱਤਰ ਗਏ। ਸੰਸਾਰ ਇਤਿਹਾਸ ਵਿੱਚ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਸਸਾਰ ਪੱਧਰ ਤੇ ਗਿਣੇ ਜਾਣ ਵਾਲੇ ਵਹਿਸ਼ੀ ਕਾਰਨਾਮਿਆਂ 'ਚੋਂ ਅੱਤ ਦੀ ਵਹਿਸ਼ਤ ਨਾਲ ਵਰਤਾਏ ਜਾ ਚੁੱਕੇ ਸਾਕਿਆਂ 'ਚੋਂ ਇਕ ਬਹੁਤ ਵੱਡਾ ਤੇ ਭਿਆਨਕ ਸਾਕਾ ਹੈ। ਕਿਉਂਕਿ ਇਸ ਸਾਕੇ ਨੂੰ ਵਰਤਾਉਣ ਵਾਲੀ ਅੰਗਰੇਜ਼ ਸਰਕਾਰ, ਆਪਣੇ ਹੱਕਾਂ ਦੀ ਪ੍ਰਾਪਤੀ ਲਈ ਮਤਾ ਪਕਾ ਰਹੇ ਸ਼ਾਂਤਮਈ ਤੇ ਬੇ ਹਥਿਆਰ ਲੋਕ ਸਮੂਹ ਅੰਦਰ ਬੜੀ ਬੇ ਕਿਰਕੀ ਨਾਲ ਬਰੂਦੀ ਭਾਂਬੜ ਬਾਲਿਆ ਸੀ।

ਅੰਗਰੇਜ਼ ਸਰਕਾਰ ਨੇ ਇਹ ਸਾਕਾ ਵਰਤਾ ਕੇ ਆਮ ਲੋਕਾਂ ਅੰਦਰ ਦਿਨੋ ਦਿਨ ਜ਼ੋਰ ਫੜ ਰਹੇ ਆਜ਼ਾਦੀ ਦੇ ਅਹਿਸਾਸ ਨੂੰ ਖਤਮ ਕਰਨ ਅਤੇ 1917 ਈਸਵੀ ਵਿੱਚ ਰੂਸ ਅੰਦਰ ਵਾਪਰੇ ਲੋਕ ਇਨਕਲਾਬ ਦੀ ਰੌਸ਼ਨ ਜਵਾਲਾ ਦੇ ਪ੍ਰਭਾਵ ਤੋਂ ਬਚਾਉਣ ਦੀ ਨੀਤੀ ਨਾਲ ਵਰਤਾਇਆ ਸੀ, ਪਰ ਉਸ ਵਲੋਂ ਖੇਡੀ ਗਈ ਇਹ ਖ਼ੂਨੀ ਖੇਡ ਜਾਗੀ ਹੋਈ ਲੋਕ ਸ਼ਕਤੀ ਨੂੰ ਆਜ਼ਾਦੀ ਦੀ ਮੰਜ਼ਿਲ ਵੱਲ ਵਧਣ ਤੋਂ ਰੋਕ ਨਾ ਸਕੀ।

— ਚਲਦਾ

ਮਈ ਦਿਨ.........ਸਫਾ 8 ਦੀ ਬਾਕੀ

ਉਸੇ ਦਿਨ ਪੈਰਿਸ ਕਾਂਗਰਸ ਦੇ ਦੂਜੇ ਫੈਸਲਿਆਂ ਨੂੰ ਲਾਗੂ ਕਰਨ ਦੀ ਮੰਗ ਪੇਸ਼ ਕੀਤੀ ਜਾਏ। ਕਿਉਂਕਿ ਅਮਰੀਕੀ ਫੈਡਰੇਸ਼ਨ ਆਫ ਲੇਬਰ ਨੂੰ ਸੈਂਟ ਲੂਈ ਵਿਚ ਦਸੰਬਰ 1888 ਵਿਚ ਹੋਏ ਆਪਣੇ ਸਮਾਗਮ ਵਿਚ ਇਹ ਫੈਸਲਾ ਕੀਤਾ ਹੈ ਕਿ ਉਹ ਇਕ ਮਈ 1890 ਨੂੰ ਅਜਿਹੇ ਮੁਜ਼ਾਹਰੇ ਦੇ ਦਿਨ ਦੀ ਸ਼ਕਲ ਵਿਚ ਮਨਾਏਗਾ ਇਸ ਲਈ ਇਸ ਦਿਨ ਨੂੰ ਕੌਮਾਂਤਰੀ ਮੁਜ਼ਾਹਰੇ ਦਾ ਦਿਨ ਮੰਨ ਲਿਆ ਜਾਂਦਾ ਹੈ। ਵੱਖ ਵੱਖ ਦੇਸ਼ਾਂ ਦੇ ਮਜ਼ਦੂਰ ਆਪਣੇ ਦੇਸ਼ ਦੇ ਹਾਲਾਤ ਮੁਤਾਬਕ ਇਸ ਮੁਜ਼ਾਹਰੇ ਨੂੰ ਯਕੀਨੀ ਤੌਰ ਤੇ ਜਥੇਬੰਦ ਕਰਨ। 1890 ਨੂੰ ਯੋਰਪ ਦੇ ਕਈ ਦੇਸ਼ਾਂ ਅਤੇ ਅਮਰੀਕਾ ਵਿਚ ਇਹ ਕੌਮਾਂਤਰੀ ਦਿਨ ਮਨਾਇਆ ਗਿਆ।

ਏਂਗਲਜ਼ ਨੇ ਇਕ ਮਈ 1890 ਨੂੰ ਲਿਖਿਆ: "ਜਦੋਂ ਮੈਂ ਇਹ ਸਤਰਾਂ ਲਿਖ ਰਿਹਾ ਹਾਂ ਤਾਂ ਯੂਰਪ ਅਤੇ ਅਮਰੀਕਾ ਦਾ ਪਰਲੋਤਾਰੀ ਤਬਕਾ ਆਪਣੀਆਂ ਤਾਕਤਾਂ ਦਾ ਜਾਇਜ਼ਾ ਲੈ ਰਿਹਾ ਹੈ। ਪਹਿਲੀ ਵਾਰ ਉਹ ਇਕ ਫੌਜ ਦੀ ਸ਼ਕਲ ਵਿਚ ਇਕ ਝੰਡੇ ਹੇਠ ਖੜਾ ਅਤੇ ਇਕ ਫੌਰੀ ਮਕਸਦ ਲਈ—ਕਾਨੂੰਨੀ ਤੌਰ ਤੇ ਅਠ ਘੰਟੇ ਦੇ ਦਿਨ ਨੂੰ ਲਾਗੂ ਕਰਨ ਲਈ ਲੜ ਰਿਹਾ ਹੈ:—"

"ਜੋ ਨਜ਼ਾਰਾ ਅਜ ਅਸੀਂ ਵੇਖ ਰਹੇ ਹਾਂ ਉਹ ਸਾਰੇ ਮੁਲਕਾਂ ਦੇ ਸਰਮਾਏਦਾਰਾਂ ਅਤੇ ਲੈਂਡਲਾਰਡਾਂ ਨੂੰ ਇਹ ਦਸ ਰਿਹਾ ਹੈ ਕਿ ਅਜ ਦੇ ਦਿਨ ਸਹੀ ਅਰਥਾਂ ਵਿਚ ਸਾਰੀ ਹੀ ਦੁਨਿਆਂ ਦਾ ਮਜ਼ਦੂਰ, ਤਬਕਾ ਇਕ ਮੁਠ ਹੋ ਗਿਆ ਹੈ। ਕਾਸ਼! ਅਜ ਮਾਰਕਸ ਮੇਰੇ ਨਾਲ ਹੁੰਦੇ ਅਤੇ ਇਹ ਸਭ ਕੁਝ ਆਪ ਅਪਣੀਆਂ ਅੱਖਾਂ ਨਾਲ ਵੇਖਦੇ।"

ਇੰਜ ਹੋਇਆ ਮਜ਼ਦੂਰ ਜਮਾਤ ਦੇ ਸਾਂਝੇ-ਕੌਮਾਂਤਰੀ ਤਿਉਹਾਰ ਦਾ ਜਨਮ। ਉਸ ਤੋਂ ਪਿਛੋਂ ਦੁਨੀਆ ਕਿੰਨੀ ਬੱਦਲ ਗਈ ਹੈ ਇਸ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲਗ ਜਾਂਦਾ ਹੈ ਕਿ ਅੱਜ ਮਜ਼ਦੂਰ ਜਮਾਤ ਕਿੰਨੇ ਹੀ ਦੇਸ਼ਾਂ ਵਿਚ ਹਾਕਮ ਜਮਾਤ ਬਣ ਚੁਕੀ ਹੈ, ਸਿਰਫ ਹਾਕਮ ਜਮਾਤ ਹੀ ਨਹੀਂ ਬਣ ਚੁਕੀ ਸਗੋਂ ਅਸਲੀ ਤੌਰ ਤੇ ਇਹ ਵੀ ਸਿਧ ਕਰ ਹੀ ਹੈ ਕਿ ਉਸ ਦੀ ਵਿਚਾਰਧਾਰਾ, ਉਸਦੀ ਆਰਥਕਤਾ ਉਸ ਦਾ ਸਦਾਚਾਰ ਤੇ ਸਭਿਆਚਾਰ ਉਸ ਜਮਾਤ ਨਾਲੋਂ ਉਹ ਜਮਾਤ ਦੇ ਟਾਕਰੇ ਜਿਸ ਦੇ ਨਜ਼ਾਮ ਦੀ ਉਹ ਕਬਰ ਪੁਟ ਹੈ, ਕਿੰਨਾ ਮਹਾਨ ਕਿੰਨਾ ਵਧੀਆਂ ਤੇ ਉਤਮ ਹੈ। ਅੱਜ ਇਹ ਗਲ ਕਿਸੇ ਲਈ ਵੀ ਭੁਲੇਖੇ ਵਾਲੀ ਨਹੀਂ ਰਹਿ ਗਈ ਹੈ ਕਿ ਨਵਾਂ ਯੁਗ ਮਿਹਨਤਕਸ਼ਾਂ ਦੀ ਜਿੱਤ ਤੇ ਮਾਇਆਧਾਰੀਆਂ ਦੀ ਖੈ ਦਾ ਯੁਗ ਹੈ। ●

ਪੁਸਤਕ ਚਰਚਾ

# ਜੂਝਾਰ ਸੂਰਮੇ

ਲੇਖਕ : ਕੁਲਦੀਪ ਸਿੰਘ ਹਉਰਾ
ਪ੍ਰਕਾਸ਼ਕ : ਨਿਊ ਏਜ ਬੁੱਕ ਸੈਂਟਰ, ਅੰਮ੍ਰਿਤਸਰ
ਪੰਨੇ : 81 ਕੀਮਤ : 15 ਰੁਪਏ।

'ਜੂਝਾਰ ਸੂਰਮੇ' ਕੁਲਦੀਪ ਸਿੰਘ ਹਉਰਾ ਦੀ ਪ੍ਰਥਮ ਪੁਸਤਕ ਹੈ। ਮਹਾਂ-ਪੁਰਸ਼ਾਂ ਦਾ ਬਚਨ ਹੈ ਕਿ ਮਾਤਾ ਅਜਿਹਾ ਪੁਤਰ ਜਨਮੇਂ ਜੋ ਦੇਸ਼ ਭਗਤ ਜਾਂ ਜੁਝਾਰੂ ਹੋਵੇ—ਨਹੀਂ ਤਾਂ ਉਹ ਬਾਂਝ ਹੀ ਚੰਗੀ। ਇਸ ਹੱਥਲੀ ਪੁਸਤਕ ਵਿਚ ਅਜਿਹੀਆਂ ਮਾਵਾਂ ਦੇ ਪੁਤਰਾਂ ਦੀ ਜੀਵਨ-ਝਲਕ ਪ੍ਰਸਤੁਤ ਕੀਤੀ ਗਈ ਹੈ ਜੋ ਸਮਾਜ-ਸੁਧਾਰਕ ਤੇ ਦੇਸ਼-ਸੁਤੰਤਰਤਾ ਦੇ ਸੰਗਰਾਮ ਲਈ ਜੂਝਦੇ, ਅਮਰ ਸ਼ਹੀਦ ਹੋ ਗੁਜ਼ਰੇ। ਇਹ ਸਭ ਉਨੀਵੀਂ ਤੇ ਵੀਹਵੀਂ ਸਦੀ ਵਿਚ ਲੜੇ ਗਏ ਸੁਤੰਤਰਤਾ ਸੰਗਰਾਮ ਦੇ ਵੱਖ ਵੱਖ ਪੜਾਵਾਂ ਤੇ ਜੂਝਣ ਵਾਲੇ ਜੁਝਾਰੂ ਹਨ। ਦੇਸ਼-ਭਗਤ, ਗਦਰੀ ਬਾਬੇ, ਸਮਾਜ ਸੁਧਾਰਕ ਤੇ ਅਮਰ ਸ਼ਹੀਦ ਆਦਿ।

ਇਸ ਪੁਸਤਕ ਵਿਚ ਅਜਿਹੇ ਬਾਰ੍ਹਾਂ ਯੋਧਿਆਂ ਦਾ ਵਰਨਣ ਹੈ; ਬਾਬਾ ਰਾਮ ਸਿੰਘ, ਲਾਲਾ ਲਾਜਪਤਰਾਏ, ਬਾਬਾ [illegible]ਕ ਸਿੰਘ, ਸ੍ਰ. ਜੁਆਲਾ ਸਿੰਘ ਠੱਠੀਆਂ, ਦਰਸ਼ਨ ਸਿੰਘ [illegible]ਰੂਮਾਨ, ਬਾਬਾ ਸੋਹਨ ਸਿੰਘ ਭਕਨਾ, ਬਾਬਾ ਬੁੱਧ ਸਿੰਘ, [illegible]ਵਾ ਸਿੰਘ ਠੀਕਰੀਵਾਲਾ, ਕਰਤਾਰ ਸਿੰਘ ਸਰਾਭਾ, ਭਗਤ ਸਿੰਘ, [illegible]ਧਮ ਸਿੰਘ ਸੁਨਾਮ ਤੇ ਬਿਸ਼ਨ ਸਿੰਘ ਬੁਟਰ। ਇਸ ਪੁਸਤਕ [illegible]ੀ ਖੂਬੀ ਸ੍ਰ. ਸੇਵਾ ਸਿੰਘ ਠੀਕਰੀਵਾਲਾ, ਬਿਸ਼ਨ ਸਿੰਘ ਬੁਟਰ [illegible]ਬਾ ਬੁਧ ਸਿੰਘ, ਤੇ ਜੁਆਲਾ ਸਿੰਘ ਬਾਰੇ ਪਹਿਲੀ ਵਾਰ [illegible]ਖਤੀ ਰੂਪ ਵਿਚ ਇਸ ਪੁਸਤਕ ਵਿਚ ਸੰਕਲਿਤ ਹੋਣਾ ਹੈ।

ਬਾਬਾ ਰਾਮ ਸਿੰਘ ਸੁਤੰਤਰਤਾ-ਸੰਗਰਾਮ ਤੇ ਸਮਾਜ—[illegible]ਾਰ ਸੰਘਰਸ਼ ਦੇ ਇਕ ਮਹਾਨ ਜਾਣੇ-ਪਹਿਚਾਣੇ ਘੁਲਾਟੀ ਹਨ—ਜੋ 'ਕੂਕਾ ਲਹਿਰ' ਦੇ ਮੋਢੀ ਵੀ ਹਨ। ਇਹਨਾਂ ਦੀ ਪ੍ਰਤਿਭਾ ਏਨੀ ਸ਼ਕਤੀਸ਼ਾਲੀ ਸੀ ਕਿ ਉਹਨਾਂ ਦੇ ਪ੍ਰਭਾਵ ਅਧੀਨ ਆਏ ਵਿਅਕਤੀ ਤੋਪਾਂ ਅੱਗੇ ਖੜੇ-ਖੋਰੂੰ ਖੋਰੂੰ ਹੋ ਗਏ ਸਨ। 'ਬਾਬਾ ਰਾਮ ਸਿੰਘ' ਦੇ ਸ਼ੀਰਸ਼ਕ ਹੇਠ ਇਹਨਾਂ ਦੇ ਜੀਵਨ, ਸਿਖਿਆਵਾਂ ਤੇ ਅੰਗਰੇਜ਼ਾਂ ਨਾਲ ਲੜੇ ਸੰਘਰਸ਼ ਦਾ ਵੇਰਵਾ ਮੋਟੇ ਮੋਟੇ ਰੂਪ ਵਿਚ ਬਿਆਨਿਆ ਹੈ। ਉਹਨਾਂ ਦੀ ਸਿਖਿਆ ਤੇ ਸਿਖਿਆ ਪ੍ਰਤੀਕ੍ਰਮ ਦੇਸ਼ ਸੁਤੰਤਰਤਾ ਦੇ ਸੰਘਰਸ਼ ਤੇ ਹਾਵੀ ਹੈ। ਇਸ ਲੇਖ ਤੇ ਕਈ ਹੋਰ ਲੇਖਾਂ ਵਿਚ ਲੇਖਕ ਨੇ ਵੱਖ ਵੱਖ ਪੁਸਤਕਾਂ ਤੇ ਹੋਰ ਸ੍ਰੋਤਾਂ 'ਚੋਂ ਹਵਾਲੇ ਦਿਤੇ ਹਨ—ਜਿਸ ਨਾਲ ਜਾਨਕਾਰੀ ਵਿਚ ਵਾਧਾ ਤੇ ਦਿਤੇ ਵਿਅਕਤੀਆਂ ਪ੍ਰਤੀ ਸ਼ਰਧਾ ਵਧਦੀ ਹੈ।

ਇਸੇ ਤਰ੍ਹਾਂ ਲਾਲਾ ਲਾਜਪਤਰਾਏ, ਮਹਾਨ ਦੇਸ਼ ਭਗਤ ਬਾਬਾ ਜੁਆਲਾ ਸਿੰਘ, ਦਰਸ਼ਨ ਸਿੰਘ ਫੇਰੂਮਾਨ, ਆਦਿ ਬਾਰੇ ਮੋਟੀ ਮੋਟੀ ਜਾਣਕਾਰੀ ਦਿਤੀ ਗਈ ਹੈ। ਲੇਖਕ ਨੇ ਡੂੰਘੇ ਅਧਿਅਨ ਨਾਲ ਸਬੰਧਿਤ ਵਿਅਕਤੀਆਂ ਨਾਲ ਸਬੰਧਿਤ ਘਟਨਾਵਾਂ ਦੀਆਂ ਤਾਰੀਖਾਂ ਆਦਿ ਦਾ ਵੇਰਵਾ ਦਿਤਾ ਹੈ। ਗੁਮਨਾਮ ਸ਼ਹੀਦ ਬਿਸ਼ਨ ਸਿੰਘ ਬੁਟਰ ਬਾਰੇ ਪਹਿਲੀ ਵਾਰ ਲੇਖਕ ਨੇ ਕੁਛ ਲਿਖਿਆ ਹੈ। ਪਰ ਅਫ਼ਸੋਸ! ਲੇਖਕ ਇਸ ਅਣਗੌਲੇ ਸ਼ਹੀਦ ਬਾਰੇ ਖੁਦ ਵੀ ਜ਼ਿਆਦਾ ਜਾਨਕਾਰੀ ਨਹੀਂ ਹਾਸਲ ਕਰ ਸਕਿਆ ਤੇ ਮੋਟਾ-ਠੁੱਲਾ ਜਿਹਾ ਵੇਰਵਾ ਦੇ ਕੇ ਗੱਲ ਖ਼ਤਮ ਕਰਦਾ ਹੈ। ਚੰਗਾ ਹੁੰਦਾ ਜੇ ਇਸ ਸ਼ਹੀਦ ਬਾਰੇ ਜ਼ਿਆਦਾ ਵੇਰਵਾ ਦੇਂਦਾ—ਜੇ ਹੋ ਸਕਦਾ ਤਾਂ ਸਾਰੀ ਪੁਸਤਕ ਅਜਿਹੇ ਸ਼ਹੀਦਾਂ ਤੇ ਆਧਾਰਤ ਰਖਦਾ। ਕਈ ਥਾਈਂ ਤਾਂ ਸਬੰਧਿਤ ਵਿਅਕਤੀ ਬਾਰੇ ਅਸਬੰਧਿਤ ਘਟਨਾਵਾਂ ਦਾ ਵੇਰਵਾ ਵੀ ਆ ਗਿਆ ਹੈ, ਜੋ ਇਸ ਛੋਟੀ ਪੁਸਤਕ ਵਿਚ ਨਹੀਂ ਸੀ ਚਾਹੀਦਾ।

ਅਸਲ ਵਿਚ ਇਹ ਸਾਰੇ ਲੇਖ ਆਪਣੇ ਆਪਣੇ ਵਿਚ ਇਕ ਵੱਡੀ ਪੁਸਤਕ ਦੀ ਸਾਮਗਰੀ ਸੱਮੋਈ ਬੈਠੇ ਹਨ-ਜੋ ਇਕ ਛੋਟੇ ਜਿਹੇ ਲੇਖ ਵਿਚ ਠੀਕ ਤੇ ਉੱਤਮ ਤਰੀਕੇ ਨਾਲ ਨਹੀਂ ਆ ਸਕਦੀ। ਇਹੀ ਕਾਰਨ ਹੈ ਕਿ ਜਾਣੇ-ਪਹਿਚਾਣੇ ਵਿਅਕਤੀਆਂ ਬਾਰੇ ਜੋ ਪਹਿਲਾਂ ਪੜ੍ਹਿਆ ਸੀ, ਇਹੀ ਕੁਛ ਪੜ੍ਹਨ ਨੂੰ ਮਿਲਦਾ ਹੈ, ਕਈ ਵਾਰ ਉਸ ਤੋਂ ਵੀ ਘੱਟ।

ਅਜਿਹੇ ਮਹਾਂ-ਪੁਰਖਾਂ, ਸਮਾਜ-ਸੁਧਾਰਕਾਂ ਤੇ ਦੇਸ਼-ਭਗਤਾਂ ਬਾਰੇ ਲਿਖਦਿਆਂ ਆਪ-ਮੁਹਾਰੇ ਮਨ ਵਿਚ ਸ਼ਰਧਾ ਉਗਮ ਆਉਂਦੀ ਹੈ—ਤੇ ਇਹਨਾਂ ਬਾਰੇ ਲਿਖਣ ਲਗਿਆਂ—ਇਸ ਸ਼ਰਧਾ-ਭਾਵਨਾ ਨੂੰ ਜ਼ਿਹਨ ਨਾਲੋਂ ਅਲਗ ਕਰਕੇ ਨਹੀਂ ਰਖਿਆ ਜਾ ਸਕਦਾ। ਇਹਨਾਂ ਲੇਖਾਂ ਦੀ ਸਿਰਜਣਾ ਵਿਚ ਅਜੇਹਾ ਤੱਤ ਪ੍ਰਤੱਖ ਰੂਪ ਵਿਚ ਵਿਦਮਾਨ ਦਿਖਾਈ ਦੇਂਦਾ ਹੈ। ਅਜਿਹੀ ਭਾਵਨਾ ਦਾ ਆਉਣਾ ਲੇਖਕ ਦੀ ਪੂਰਵ-ਨਿਸ਼ਚਿਤ ਸੋਚਣੀ ਦਾ ਪ੍ਰਤੀਕ ਵੀ ਹੋ ਸਕਦਾ ਹੈ। ਇਹ ਪੁਸਤਕ ਤੇ ਇਸ ਪੁਸਤਕ ਵਿਚਲੇ ਲੇਖ ਸ਼ਾਇਦ ਅਜਿਹੇ ਯੁਵਾ-ਯੁਵਤੀਆਂ ਲਈ ਹਨ ਜਿਨ੍ਹਾਂ ਦਾ ਆਚਰਨ ਗਿਰਦਾ ਜਾ ਰਿਹਾ ਹੈ-ਜਿਨ੍ਹਾਂ ਅੰਦਰੋਂ ਸ਼ਹਿਨ-ਸ਼ੀਲਤਾ, ਮਾਰਗ ਦੀ ਪਹਿਚਾਣ ਘੱਟ ਰਹੀ ਹੈ ਤੇ ਅਸ਼ਾਂਤੀ-ਅਸੰਤੋਖ਼ ਵਧ ਰਿਹਾ ਹੈ। ਮਾਰਗ ਤੋਂ ਭਟਕੇ ਯੁਵਕ ਆਪਣੀ ਪੂਰਵ ਸੰਸਕ੍ਰਿਤੀ-ਸੱਭਿਆਚਾਰ, ਆਪਣੇ ਸ਼ਹੀਦਾਂ, ਮਹਾਂ-ਪੁਰਖਾਂ ਨੂੰ ਵਿਸਾਰਦੇ ਜਾ ਰਹੇ ਹਨ। ਅਜਿਹੇ ਯੁਵਕਾਂ ਲਈ ਇਹ ਪੁਸਤਕ ਇਕ ਸੇਧ ਦੇਵੇਗੀ। ਸ਼ਹੀਦਾਂ, ਮਹਾਂ-ਪੁਰਸ਼ਾਂ ਦੀ ਯਾਦ ਮੁੜ-ਸੁਰਜੀਤ ਕਰੇਗੀ। ਲੇਖਕ ਇਸ ਪੁਸਤਕ ਦੀ ਭੂਮਿਕਾ ਵਿਚ ਵੀ ਲਿਖਦਾ ਹੈ-"ਦੇਸ਼ ਲਈ ਉਨ੍ਹਾਂ ਘਾਲਣਾ ਘਾਲੀਆਂ, ਅਸਹਿ ਤੇ ਅਕਹਿ ਕਸ਼ਟ ਝੱਲੇ ਪਰ ਡੋਲੇ ਨਹੀਂ, ਥਿੜਕੇ ਨਹੀਂ, ਸਦਾ ਅਗਾਂਹ ਵਧਦੇ ਰਹੇ, ਖਿੜੇ ਮੱਥੇ ਔਕੜਾਂ ਝੱਲਦੇ ਰਹੇ।.........ਇਹਨਾਂ ਦੀਆਂ ਕੁਰਬਾਨੀਆਂ ਸਾਡੇ ਲਈ ਚਾਨਣ-ਮੁਨਾਰੇ ਦਾ ਕੰਮ ਕਰਦੀਆਂ ਹਨ।"

ਇਸ ਪੁਸਤਕ ਵਿਚ ਕੁਲਦੀਪ ਸਿੰਘ ਹਉਰਾ ਨੇ ਲੇਖਾਂ ਦੀ ਤਰਤੀਬ ਕੀ ਰਖੀ ਹੈ—ਜਨਮ-ਮਿਤੀ ਅਨੁਸਾਰ ਜਾਂ ਮ੍ਰਿਤ-ਮਿਤੀ ਅਨੁਸਾਰ ? ਜੇ ਤਰਤੀਬ ਵਾਰ ਹੁੰਦੀਆਂ ਤਾਂ ਘਟਨਾਵਾਂ ਵਿਚ ਇਕ ਲੜੀ ਆ ਜਾਂਦੀ-ਪ੍ਰਤੀਕਰਮ ਵਲੋਂ ਇਸ ਪੁਸਤਕ ਵਿਚੋਂ ਸਾਨੂੰ ਪੰਜਾਬ ਵਿਚ ਲੜੇ ਗਏ ਸੁਤੰਤਰਤਾਂ-ਸੰਗਰਾਮ ਤੇ ਸਮਾਜ-ਸੁਧਾਰ ਦੇ ਸੰਘਰਸ਼ ਦੀ ਰੂਪ ਰੇਖਾ ਮਿਲ ਸਕਦੀ ਸੀ, ਤੇ ਨਾਲ ਸਮੇਂ ਸਮੇਂ ਸਿਰ ਉਠੀਆਂ ਵੱਖ ਵੱਖ ਤਹਿਰੀਕਾਂ ਦੀ ਵੀ।

ਪਰ ਤਿੱਥਾਂ-ਤਾਰੀਖਾਂ ਦੇ ਹਵਾਲੇ ਏਨੇ ਜ਼ਿਆਦਾ ਆ ਗਏ ਹਨ—ਜਿਸ ਕਰਕੇ ਲੇਖਕ ਦੀ ਸ਼ੈਲੀ ਵਿਚਲੀ ਰੋਚਕਤਾ ਥਿੜਕ ਗਈ ਹੈ, ਉਤਸੁਕਤਾ ਲੜ-ਖੜਾ ਗਈ ਹੈ, ਸਿੱਟੇ ਵਜੋਂ ਇਨ੍ਹਾਂ ਵਿਅਕਤੀਆਂ ਦੇ ਚਰਿਤੱਰ ਦਾ ਜੋ ਪ੍ਰਭਾਵ ਸਾਡੇ ਉਤੇ ਪੈਣਾ ਚਾਹੀਦਾ ਸੀ-ਉਹ ਨਹੀਂ ਪੈਂਦਾ। ਹੋਰ ਤਾਂ ਹੋਰ ਕਈ ਥਾਈਂ ਲੇਖਕ ਸੰਬੰਧਿਤ ਵਿਅਕਤੀਆਂ ਦਾ ਚਰਿਤੱਰ ਖ਼ੁਦ ਵੀ ਨਹੀਂ ਉਭਰ ਸਕਿਆ।

ਪਰ ਜਿਨ੍ਹਾਂ ਪਾਠਕਾਂ ਨੇ ਉਨ੍ਹਾਂ ਵਿਅਕਤੀਆਂ ਬਾਰੇ ਪਹਿਲੀ ਵਾਰ ਪੜ੍ਹਨਾ ਹੈ—ਜਾਂ ਜੋ ਉਹਨਾਂ ਵਿਅਕਤੀਆਂ ਬਾਰੇ ਕੁਝ ਜਾਨਣ ਦੀ ਲੋਚਾ ਰਖਦੇ ਹਨ, ਉਨ੍ਹਾਂ ਲਈ ਇਹ ਇਕ ਉੱਤਮ ਪੁਸਤਕ ਹੋ ਸਕਦੀ ਹੈ। ਇਸ ਤੋਂ ਇਲਾਵਾ ਇਹ ਪੁਸਤਕ ਸੁਤੰਤਰਤਾ-ਸੰਗਰਾਮੀਆਂ ਸਮਾਜ-ਸੁਧਾਰਕਾਂ ਦੇ ਜੀਵਨ ਦਾ ਝਲਕਾਰਾ ਦੇ ਯੁਵਕਾਂ ਯੁਵਤੀਆਂ ਨੂੰ ਉਨ੍ਹਾਂ ਦੇ ਨਕਸ਼ੇ ਕਦਮ ਤੇ ਚਲਣ ਲਈ ਪ੍ਰੇਰਨਾ-ਸ੍ਰੋਤ ਹੋ ਨਿਬੜਦੀ ਹੈ।

ਅਜਿਹੀਆਂ ਪੁਸਤਕਾਂ ਦੇ ਆਸਰੇ ਇਤਿਹਾਸਕਾਰ ਇਤਿਹਾਸ ਸਿਰਜ ਸਕਦੇ ਹਨ। ਇਸ ਪਖੋਂ ਇਹ ਪੁਸਤਕ ਪ੍ਰਸ਼ੰਸਾਂ ਦੀ ਹੱਕਦਾਰ ਹੈ—ਤੇ ਇਸ ਨੂੰ ਜੀ ਆਇਆਂ ਕਹਿਣਾ ਸਾਡਾ ਫ਼ਰਜ਼ ਹੈ 'ਜੁਝਾਰ ਸੂਰਮੇ' ਅਜਿਹੀਆਂ ਪੁਸਤਕਾਂ ਦੀ ਘਾਟ ਦੇ ਸਮੇਂ ਵਿਚ ਕੁਝ ਭਰਤੀ ਦਾ ਕੰਮ ਕਰਦੀ ਹੈ।

ਅਵਤਾਰ ਸਿੰਘ ਜੋ...

# ਖੇਡਾਂ:—

ਨਰਾਇਣ

## ਭਾਰਤੀ ਕ੍ਰਿਕਟ ਟੀਮ ਦਾ ਨਿਊਜ਼ੀਲੈਂਡ ਤੇ ਵੈਸਟ ਇੰਡੀਜ਼ ਦਾ ਦੋਰਾ।

ਸਾਡੀ ਕ੍ਰਿਕਟ ਦੀ ਟੀਮ ਬਿਸ਼ਨ ਸਿੰਘ ਬੇਦੀ ਦੀ ਅਗਵਾਈ ਹੇਠ ਇਸ ਵੇਲੇ ਵੈਸਟ ਇੰਡੀਜ਼ ਦਾ ਦੋਰਾ ਕਰ ਰਹੀ ਹੈ। ਇਹ ਇਸ ਟੀਮ ਦੇ ਵਿਦੇਸ਼ੀ ਦੌਰੇ ਦਾ ਦੂਜਾ ਪੜਾਅ ਹੈ। ਇਸ ਤੋਂ ਪਹਿਲਾਂ ਭਾਰਤ ਦੀ ਟੀਮ ਨਿਊਜ਼ੀਲੈਂਡ ਦੇ ਦੌਰੇ ਦੇ ਦੌਰਾ ਤਿੰਨ ਟੈਸਟ ਮੈਚ ਖੇਡ ਚੁਕੀ ਹੈ। ਇਨ੍ਹਾਂ ਦਾ ਨਤੀਜਾ ਹਰ ਇਕ ਕ੍ਰਿਕਟ ਪ੍ਰੇਮੀ ਨੂੰ ਪਤਾ ਹੈ। ਭਾਰਤ ਨੇ ਪਹਿਲਾ ਟੈਸਟ 8 ਵਿਕਟਾਂ ਨਾਲ ਜਿਤਿਆ। ਦੂਜਾ ਟੈਸਟ ਬਾਰਿਸ਼ ਕਾਰਨ ਬਰਾਬਰ ਰਿਹਾ ਅਤੇ ਤੀਜੇ ਟੈਸਟ ਦੀ ਤਾਂ ਪੁਛੋ ਹੀ ਨਾ। ਨਿਊਜ਼ੀਲੈਂਡ ਦੀ ਟੀਮ ਨੇ ਤੀਜੇ ਟੈਸਟ ਵਿਚ ਭਾਰਤ ਦੀ ਕ੍ਰਿਕਟ ਟੀਮ ਦੀ ਬੁਰੀ ਤਰ੍ਹਾਂ ਪਿਟਾਈ ਕੀਤੀ। ਭਾਰਤ ਦੇ ਉਪਕਪਤਾਨ ਗਾਵਾਸਕਰ ਇਸ ਵਿਚ ਫਟੜ ਹੋਏ ਅਤੇ ਉਹ ਦੂਜੀ ਪਾਰੀ ਵਿਚ ਹਿੱਸਾ ਨਾ ਲੈ ਸਕੇ। ਪਰ ਸਭ ਨਾਲੋਂ ਹੈਰਾਨਗੀ ਵਾਲੀ, ਸ਼ਰਮ ਵਾਲੀ, ਅਤੇ ਗੁੱਸੇ ਵਾਲੀ ਗਲ ਇਹ ਹੈ ਕਿ ਦੂਜੀ ਪਾਰੀ ਵਿਚ ਭਾਰਤੀ ਟੀਮ ਕੇਵਲ 81 ਦੌੜਾਂ ਬਣਾ ਕੇ ਆਊਟ ਹੋ ਗਈ। ਇਹ ਸਾਡੀ ਟੀਮ ਦਾ ਨਿਊਜ਼ੀਲੈਂਡ ਵਿਰੁਧ ਸਭ ਤੋਂ ਘਟ ਸਕੋਰ ਹੈ। ਨਿਊਜ਼ੀਲੈਂਡ ਦੀ ਟੀਮ ਵਿਚ ਕੋਈ ਵੀ ਐਸਾ ਤੇਜ਼ ਗੇਂਦਬਾਜ਼ ਨਹੀਂ ਜਿਸ ਨੂੰ ਕਿ ਸੰਸਾਰ ਦੇ ਚੋਟੀ ਦੇ ਗੇਂਦਬਾਜ਼ਾਂ ਵਿਚ ਗਿਣਿਆ ਜਾ ਸਕੇ, ਪਰ ਫਿਰ ਵੀ ਰਿਚਰਡ ਹੈਡਲੀ ਨੇ ਦੂਜੀ ਪਾਰੀ ਵਿਚ ਭਾਰਤੀ ਟੀਮ ਨੂੰ ਬੁਰੀ ਤਰ੍ਹਾਂ ਰੋਂਦ ਦਿਤਾ। ਉਸ ਨੇ ਕੇਵਲ 23 ਦੌੜਾਂ ਦੇ ਕੇ 7 ਖਿਲਾੜੀ ਆਊਟ ਕੀਤੇ।

ਜਦ ਵੀ ਕੋਈ ਟੀਮ ਹਾਰਦੀ ਹੈ ਤਾਂ ਉਸ ਦਾ ਕੋਈ ਨਾ ਕੋਈ ਕਾਰਣ ਪੇਸ਼ ਕੀਤਾ ਜਾਂਦਾ ਹੈ। ਨਿਊਜ਼ੀਲੈਂਡ ਨੇ ਇਹ ਇਹ ਟੈਸਟ ਇਕ ਪਾਰੀ ਅਤੇ 33 ਦੌੜਾਂ ਨਾਲ ਜਿਤਿਆ। ਇਸ ਵਾਰੀ ਗਰਾਊਂਡ ਨੂੰ ਸੰਸਾਰ ਦੀ "LOUSIEST" ਗਰਾਊਂਡ ਕਿਹਾ ਗਿਆ ਹੈ। ਇਹ ਠੀਕ ਹੈ ਕਿ ਭਾਰਤੀ ਖਿਡਾਰੀਆਂ ਨੂੰ ਬਹੁਤ ਠੰਡੇ ਮੌਸਮ ਵਿਚ ਖੇਡਣਾ ਪਿਆ, ਜਿਸ ਦੇ ਕਿ ਉਹ ਆਦੀ ਨਹੀਂ ਸਨ। ਪਰ ਬਰਿਜਟਾਊਨ ਵੈਸਟ ਇੰਡੀਜ਼ ਵਿਚ ਕੀ ਹੋਇਆ ? ਉਥੇ ਤਾਂ ਨਾ ਮੌਸਮ ਐਨਾ ਠੰਡਾ ਸੀ ਅਤੇ ਨਾ ਹੀ ਗਰਾਊਂਡ 'LOUSY' ਸੀ। ਵੈਸਟ ਇੰਡੀਜ਼ ਨੇ ਪਹਿਲਾ ਟੈਸਟ ਇਕ ਪਾਰੀ ਅਤੇ 97 ਦੌੜਾਂ ਨਾਲ ਤਿੰਨ ਦਿਨਾਂ ਅੰਦਰ ਹੀ ਜਿਤ ਲਿਆ (ਵੈਸਟ ਇੰਡੀਜ਼ ਦੀ ਟੀਮ ਆਸਟਰੇਲੀਆ ਕੋਲੋਂ 5-1 ਨਾਲ ਬੁਰੀ ਤਰ੍ਹਾਂ ਹਾਰ ਚੁਕੀ ਹੈ) ਇਥੇ ਇਹ ਕਹਿਣਾ ਅਨੁਚਿਤ ਨਾ ਹੋਵੇਗਾ ਕਿ ਭਾਰਤੀ ਕ੍ਰਿਕਟ ਟੀਮ ਦਾ ਨਿਊਜ਼ੀਲੈਂਡ ਦਾ ਦੌਰਾ ਕੋਈ ਪ੍ਰਭਾਵਸ਼ਾਲੀ ਦੌਰਾ ਸਾਬਤ ਨਹੀਂ ਹੋਇਆ। ਅਸਲ ਵਿਚ ਦੂਜੇ ਟੈਸਟ ਦੇ ਦੌਰਾਨ ਜੇਕਰ ਬਾਰਿਸ਼ ਨਾ ਪੈਂਦੀ ਤਾਂ ਭਾਰਤ ਨੂੰ ਇਕ ਹੋਰ ਹਾਰ ਦਾ ਸਾਹਮਣਾ ਕਰਨਾ ਪੈਂਦਾ।

ਹੁਣ ਜ਼ਰਾ ਦੌਰੇ ਦੇ ਦੂਜੇ ਪੜਾਅ ਵੈਸਟ ਇੰਡੀਜ਼ ਵਲ ਨਜ਼ਰ ਦੌੜਾਇਏ। ਪਹਿਲੀ ਗੱਲ ਤਾਂ ਇਹ ਜ਼ਾਹਿਰ ਹੈ ਕਿ ਭਾਰਤੀ ਟੀਮ ਦੇ ਹੌਸਲੇ ਪਸਤ ਹੋ ਚੁਕੇ ਹਨ। ਸ਼ਾਇਦ ਜਿਹੜੇ ਕਦੀ ਉਠੇ ਨਹੀਂ ਸਨ) ਵੈਸਟ ਇੰਡੀਜ਼ ਦਾ ਦੌਰਾ ਵੀ ਨਿਰਾਸ਼ਾਜਨਕ ਹੀ ਕਿਹਾ ਜਾ ਸਕਦਾ ਹੈ। ਕਿਉਂਕਿ ਹੁਣ ਤਕ ਖੇਡੇ ਗਏ ਇਕੋ ਇਕ ਤੇ ਪਹਿਲੇ ਟੈਸਟ ਵਿਚ ਭਾਰਤੀ ਟੀਮ ਇਕ ਪਾਰੀ ਤੇ 97 ਦੌੜਾਂ ਨਾਲ ਬੁਰੀ ਤਰ੍ਹਾਂ ਹਾਰ ਚੁਕੀ ਹੈ। ਹੋਰ ਤਾਂ ਹੋਰ ਭਾਰਤੀ ਟੀਮ ਵੈਸਟ ਇੰਡੀਜ਼ ਦੀ ਇਕ ਪ੍ਰਾਂਤੀ ਟੀਮ ਬਾਰਬਡੋਸ (BARBADOS) ਦੇ ਹੱਥੋਂ 10 ਵਿਕਟਾਂ ਨਾਲ ਹਾਰ ਚੁਕੀ ਹੈ। ਅਤੇ ਸ਼ਾਇਦ ਇਹੋ ਜਿਹੀਆਂ ਹੋਰ ਹਾਰਾਂ ਦਾ ਸਿਲਸਿਲਾ ਜਾਰੀ ਰਹੇਗਾ। ਕਿਉਂਕਿ ਭਾਰਤੀ ਬਲੇਬਾਜ਼ਾਂ ਨੂੰ ਅਜੇ ਤਕ (ਅਜਿਹਾ ਕਿਹਾ ਜਾ ਰਿਹਾ ਹੈ) ਵੈਸਟ ਇੰਡੀਜ਼ ਦੀਆਂ ਗਰਾਊਂਡਾਂ ਤੇ ਖੇਡਣ ਦਾ ਪੂਰਾ ਅਭਿਆਸ ਨਹੀਂ ਹੋਇਆ। ਅਤੇ ਇਹ ਸ਼ਾਇਦ ਓਦੋਂ ਹੀ ਹੋਵੇਗਾ ਜਦੋਂ ਕਿ ਉਨ੍ਹਾਂ ਨੂੰ ਐਨਾਂ ਅਭਿਆਸ ਹੋਵੇਗਾ ਕਿ ਧੀਰਜ ਨਾਲ ਖੇਡਣ ਨਾਲ ਜ਼ਿਆਦਾ ਦੌੜਾਂ ਬਣ ਸਕਦੀਆਂ ਹਨ।

ਆਓ ਜ਼ਰਾ ਉਨ੍ਹਾਂ ਕਾਰਨਾਂ ਦਾ ਪਤਾ ਲਗਾਈਏ ਜਾਂ ਪਤਾ ਲਾਉਣ ਦੀ ਕੋਸ਼ਿਸ਼ ਕਰੀਏ ਕਿ ਇਹਨਾਂ ਹਾਰਾਂ ਦਾ ਭਾਰਤ ਨੂੰ ਮੂੰਹ ਕਿਉਂ ਵੇਖਣਾ ਪਿਆ। ਭਾਰਤੀ ਟੀਮ ਕਿਉਂ ਨਹੀਂ ਉਸ ਖੇਡ ਦਾ ਪਰਦਰਸ਼ਨ ਕਰ ਸਕੀ, ਜਿਸ ਦੀ ਕਿ

ਭਾਰਤ ਦੇ ਕ੍ਰਿਕਟ ਪ੍ਰੇਮਿਆਂ ਅਤੇ ਕ੍ਰਿਕਟ ਬੋਰਡ ਨੂੰ ਉਮੀਦ ਸੀ। ਪਹਿਲਾਂ ਬਲੇਬਾਜ਼ੀ ਵਲ ਵੇਖਿਆ ਜਾਏ। ਬਲੇਬਾਜ਼ੀ ਵਿਚ ਸਭ ਤੋਂ ਪਹਿਲਾਂ ਆਉਂਦੇ ਹਨ ਆਰੰਭਿਕ ਬਲੇਬਾਜ਼ ਜਿਨ੍ਹਾਂ ਨੂੰ ਅੰਗਰੇਜ਼ੀ ਵਿਚ 'Opening Batsman' ਕਿਹਾ ਜਾਂਦਾ ਹੈ। ਆਰੰਭਿਕ ਬਲੇਬਾਜ਼ਾਂ ਦੇ ਮੋਢਿਆਂ ਤੇ ਇਕ ਚੰਗੇ ਸਕੋਰ ਵਾਸਤੇ ਨੀਂਹ ਰਖਣ ਦੀ ਬਹੁਤ ਵੱਡੀ ਜ਼ਿੰਮੇਵਾਰੀ ਹੁੰਦੀ ਹੈ। ਪਰ ਭਾਰਤ ਪਿਛਲੇ ਕੁਝ ਸਮੇਂ ਦੇ ਦੌਰਾਨ ਕਿੰਨੇ ਹੀ ਆਰੰਭਿਕ ਬਲੇਬਾਜ਼ਾਂ ਨੂੰ ਕੋਸ਼ਿਸ਼ ਕਰਕੇ ਵੇਖ ਚੁਕਾ ਹੈ। ਗਵਾਸਕਰ ਦਾ ਕੋਈ ਸੁਯੋਗ ਸਾਥੀ ਅਜੇ ਤਕ ਨਹੀਂ ਲਭ ਸਕਿਆ। ਅਤੇ ਨਾ ਹੀ ਭਾਰਤੀ ਆਰੰਭਿਕ ਬਲੇਬਾਜ਼ ਕੋਈ ਬਹੁਤਾ ਸਕੋਰ ਦੇ ਸਕੇ ਹਨ ਭਾਰਤੀ ਟੀਮ ਨੂੰ। ਹਾਂ ਕਈ ਸਮਿਆਂ ਤੇ ਇਹੋ ਜਿਹਾ ਹੋਇਆ ਹੈ। ਜਿਸ ਤਰ੍ਹਾਂ ਕਿ ਭਾਰਤ ਦੇ ਆਰੰਭਿਕ ਬਲੇਬਾਜ਼ਾਂ, ਜਿਨ੍ਹਾਂ ਵਿਚ ਬਹੁਤਾ ਹਿੱਸਾ ਇੰਜੀਨੀਅਰ ਦਾ ਸੀ, ਨੇ ਆਸਟਰੇਲੀਆ ਵਿਰੁਧ ਕਾਨਪੁਰ ਟੈਸਟ ਵਿਚ ਦੂਜੀ ਪਾਰੀ ਵਿਚ ਪਹਿਲੀ ਵਿਕਟ ਦੀ ਸਾਂਝੇਦਾਰੀ ਵਿਚ 111 ਦੌੜਾਂ ਬਣਾਈਆਂ। ਅਤੇ ਬਰਿਜਟਊਨ ਵਿਚ ਪਹਿਲੀ ਪਾਰੀ ਵਿਚ ਭਾਰਤੀ ਆਰੰਭਿਕ ਬਲੇਬਾਜ਼ਾਂ ਨੇ 51 ਦੌੜਾਂ ਬਣਾਈਆਂ। ਪਰ ਦੂਜੀ ਪਾਰੀ ਵਿਚ ਕੀ ਹੋਇਆ। ਦੌੜਾਂ ਕੇਵਲ 9 ਅਤੇ ਖਿਡਾਰੀ ਦੋਵੇਂ ਆਊਟ। ਆਰੰਭਿਕ ਬਲੇਬਾਜ਼ਾਂ ਦੀ ਸਮਸਿਆ ਵੀ ਉਸੇ ਤਰ੍ਹਾਂ ਦੀ ਹੈ, ਜਿਸ ਤਰ੍ਹਾਂ ਦੀ ਕਿ ਆਰੰਭਿਕ ਤੇਜ਼ ਗੇਂਦ ਬਾਜ਼ਾਂ ਦੀ ਹੈ।

ਇਹ ਠੀਕ ਹੈ ਕਿ ਸੁਰਿੰਦਰ ਅਮਰ ਨਾਥ ਨੇ ਨਿਊਜ਼ੀਲੈਂਡ ਵਿਰੁਧ ਇਕ ਸ਼ਾਨਦਾਰ ਸੈਂਚਰੀ ਮਾਰੀ ਹੈ। ਪਰ ਇਸ ਤੋਂ ਬਾਦ ਕੀ? ਇਹ ਇਕ ਬਹੁਤ ਵਡਾ ਸੁਆਲ ਬਣਦਾ ਜਾ ਰਿਹਾ ਹੈ। ਕਿਉਂਕਿ ਉਸ ਸ਼ਾਨਦਾਰ ਸੈਂਚਰੀ ਦੇ ਬਾਦ ਉਹ ਲਗਾਤਾਰ ਨਿਰਾਸ਼ ਕਰ ਰਹੇ ਹਨ। ਇਸ ਦੇ ਉਲਟ ਉਨ੍ਹਾਂ ਦੇ ਛੋਟੇ ਭਾਈ ਮਹਿੰਦਰ ਅਮਰ ਨਾਥ ਇਕ ਸਿਆਣੇ ਆਲ ਰਾਊਂਡਰ ਬਣ ਕੇ ਉਭਰ ਰਹੇ ਹਨ। ਕਈ ਲਿਖਾਰੀਆਂ ਦੀਆਂ ਨਜ਼ਰਾਂ ਵਿਚ ਸੁਰਿੰਦਰ ਅਮਰ ਨਾਥ ਨਾਲੋਂ ਚੰਗਾ ਖੇਡ ਰਹੇ ਹਨ। ਜੇ ਕਰ ਉਹ ਇਸੇ ਤਰ੍ਹਾਂ ਹੀ ਖੇਡਦੇ ਰਹੇ ਤਾਂ ਉਹ ਇਕ ਬਹੁਤ ਵਡੇ ਅਤੇ ਕਾਮਯਾਬ ਖਿਡਾਰੀ ਬਣ ਸਕਦੇ ਹਨ।

ਸਾਡੀ ਟੀਮ ਦਾ ਦੂਜਾ ਥੰਮ ਵਿਸ਼ਵਾ ਨਾਥ ਹੈ। ਜਿਸ ਨੇ ਲਗਭਗ ਹਰ ਮੈਚ ਵਿਚ ਆਪਣੇ ਮੋਢਿਆਂ ਤੇ ਭਾਰਤੀ ਪਾਰੀ ਨੂੰ ਸਥਿਰਤਾ ਦਿਤੀ ਹੈ। ਪਰ ਗਵਾਸਕਰ ਤੇ ਵਿਸ਼ਵਨਾਥ ਤੋਂ ਇਲਾਵਾ ਹੋਰ 9 ਖਿਡਾਰੀ ਟੀਮ ਵਿਚ ਖੇਡਦੇ ਹਨ। ਜੇ ਕਰ ਹਰ ਖਿਡਾਰੀ ਠੰਡੇ ਦਿਮਾਗ ਅਤੇ ਧੀਰਜ ਨਾਲ ਖੇਡੇ ਤਾਂ ਸ਼ਾਇਦ ਭਾਰਤ ਨੂੰ ਐਨੀਆਂ ਵਡੀਆਂ ਹਾਰਾਂ ਦਾ ਮੂੰਹ ਨਾਂ ਵੇਖਣਾ ਪਵੇ। ਹਾਰ-ਜਿਤ ਤਾਂ ਹਰ ਖੇਡ ਵਿਚ ਹੁੰਦੀ ਹੈ। ਪਰ ਇਕ ਦੇ ਬਾਦ ਇਕ ਹਾਰ ਦਾ ਮਤਲਬ ਕੀ? ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਟੀਮ ਵਿਚ ਕੁਝ ਖਾਮੀਆਂ ਹਨ।

ਆਮਤੌਰ ਤੇ ਭਾਰਤ ਦੀਆਂ ਅਖੀਰਲੀਆਂ 3 ਵਿਕਟਾਂ ਬਹੁਤ ਹੀ ਜਲਦੀ ਡਿਗ ਪੈਂਦੀਆਂ ਹਨ। ਇਸਦੇ ਉਲਟ ਦੂਜੇ ਮੁਲਕਾਂ ਦੇ ਗੇਂਦਬਾਜ਼ ਵੀ ਬਹੁਤ ਨਹੀਂ ਤਾਂ ਇਕ ਚੰਗਾ ਸਕੋਰ ਬਨਾਉਣ ਵਿਚ ਆਪਣੀ ਟੀਮ ਦੀ ਮਦਦ ਕਰਦੇ ਹਨ।

ਹੁਣ ਰਹੀ ਗਲ ਤੇਜ਼ ਗੇਂਦਬਾਜ਼ਾਂ ਦੀ। ਭਾਰਤ ਕੋਲ ਨਾ ਤਾਂ ਤੇਜ਼ ਗੇਂਦਬਾਜ਼ ਹਨ ਅਤੇ ਨਾ ਹੀ ਇਹ ਤੇਜ਼ ਗੇਂਦਬਾਜ਼ਾਂ ਨੂੰ ਠੀਕ ਤਰ੍ਹਾਂ ਨਾਲ ਖੇਡ ਸਕਦੇ ਹਨ। ਭਾਰਤੀ ਗੇਂਦਬਾਜ਼ੀ ਦਾ ਵਡਾ ਅਤੇ ਮੁਖ ਹਥਿਆਰ ਇਸਦੇ Spinners ਹਨ। ਪਰ ਹੁਣ ਇਥੇ ਵੀ ਕੁਝ ੨ ਨਿਰਾਸ਼ਾ ਦਾ ਮੂੰਹ ਵੇਖਣਾ ਪੈ ਰਿਹਾ ਹੈ। ਕਿਉਂਕਿ ਜਦ ਬਲੇਬਾਜ਼ ਫੇਲ ਹੋ ਜਾਂਦੇ ਹਨ ਤਾਂ Spinners ਕੁਝ ਨਹੀਂ ਕਰ ਸਕਦੇ। ਇਸ ਲਈ ਟੀਮ ਦੀ ਕਾਮਯਾਬੀ ਦਾ ਵਡਾ ਭਾਰ ਭਾਰਤੀ ਬਲੇਬਾਜ਼ਾਂ ਦੇ ਮੋਢਿਆਂ ਤੇ ਪੈਂਦਾ ਹੈ। ਜੇਕਰ ਉਹ ਇਕ ਚੰਗਾ ਸਕੋਰ ਬਣਾ ਸਕਣ ਤਾਂ ਭਾਰਤੀ Spinner ਤਕੜੀ ਤੋਂ ਤਕੜੀ ਟੀਮ ਨੂੰ ਵੀ ਆਊਟ ਕਰਨ ਦੇ ਸਮਰਥ ਹਨ। ਭਾਰਤੀ ਬਲੇਬਾਜ਼ ਜੇਕਰ ਠੰਢੇ ਦਿਮਾਗ ਅਤੇ ਧੀਰਜ ਨਾਲ ਖੇਡਨਗੇ ਅਤੇ ਆਪਣੇ ਆਪ ਨੂੰ ਆਪ ਹੀ ਆਊਟ ਨਹੀਂ ਕਰਨਗੇ ਤਾਂ ਇਸ ਵਿਚ ਕੋਈ ਸ਼ਕ ਨਹੀਂ ਕਿ ਭਾਰਤੀ ਕ੍ਰਿਕਟ ਇਕ ਚੰਗਾ ਪਰਦਸ਼ਨ ਕਰੇ ਆਪਣੇ ਖੇਡ ਦਾ। ਵੈਸਟ ਇੰਡੀਜ਼ ਵਿਰੁਧ ਪਹਿਲੇ ਟੈਸਟ ਦੌਰਾਨ ਫੀਲਡਿੰਗ ਵਿਚ ਬਹੁਤ ਨਿਰਾਸ਼ਾ ਰਹੀ। ਜੇਕਰ ਅਗਲੇ ਟੈਸਟ ਮੈਚਾਂ ਵਿਚ ਖੇਤਰ ਰਖਿਅਣ ਉਮਦਾ ਰਿਹਾ ਅਸੀਂ ਇਸ ਸੀਰੀਜ਼ ਨੂੰ ਇਕ interesting ਸੀਰਜ਼ ਬਨਾ ਸਕਦੇ ਹਾਂ।

ਅਖੀਰ ਇਹੋ ਕਿਹਾ ਜਾ ਸਕਦਾ ਹੈ ਕਿ ਜੇਕਰ ਹਰ ਖਿਡਾਰੀ ਆਪਣਾ ਫਰਜ਼ ਪੂਰੀ ਤਰ੍ਹਾਂ ਨਿਭਾਏ ਤਾਂ ਭਾਰਤੀ ਟੀਮ ਨੂੰ ਹਰਾਉਣਾ ਕੋਈ ਮਾਮੂਲੀ ਗਲ ਨਹੀਂ ਹੋਵੇਗੀ ਭਾਵੇਂ ਉਹ ਇੰਗਲੈਂਡ ਹੋਵੇ ਜਾਂ ਵੈਸਟ ਇੰਡੀਜ਼। ●

ਰੰਗਤਮਾਸ਼ੇ

# ਸ਼ਰਾਬ ਤੇ ਸ਼ਰਾਬੀ

### ਹਰਜਾਨਾ

ਸਵਿਟਜ਼ਰਲੈਂਡ ਦੀ ਫੋਰਡ ਮੋਟਰਜ਼ ਦੀ ਬਰਾਂਚ ਦੇ ਸਾਬਕ ਹੈੱਡ ਮੈਨੇਜਰ 50 ਸਾਲਾਂ ਦੇ ਜਾਹਨ ਬਰਨਾਲ ਨੇ ਫਰਮ ਵਿਰੁਧ ਮੁਕੱਦਮਾ ਕੀਤਾ ਹੈ। ਉਸ ਦੋਸ਼ ਲਾਇਆ ਹੈ ਕਿ ਉਸ ਦੀ ਫ਼ਰਮ ਦੇ ਕੰਮ ਕਰਨ ਦੌਰਾਨ ਉਸ ਨੂੰ ਸ਼ਰਾਬ ਪੀਣ ਦੀ ਆਦਤ ਪੈ ਗਈ ਹੈ ਕਿਉਂਕਿ ਕੰਪਨੀ ਵਲੋਂ ਦਿਤੇ ਜਾਂਦੇ ਖਾਣਿਆਂ, ਡਿਨਰਾਂ ਅਤੇ ਪਾਰਟੀਆਂ ਵਿਚ ਸ਼ਰਾਬ ਆਮ ਵਰਤੀ ਜਾਂਦੀ ਸੀ ਅਤੇ ਉਸ ਨੂੰ ਹਰ ਅਜਿਹੀ ਪਾਰਟੀ ਵਿਚ ਸ਼ਾਮਲ ਹੋਣਾ ਪੈਂਦਾ ਸੀ। ਉਸ ਦਸਿਆ ਕਿ ਜਦੋਂ ਉਸ ਨੇ ਅਪਨੇ ਅਸਤੀਫੇ ਬਾਰੇ ਗੱਲਬਾਤ ਕੀਤੀ ਉਦੋਂ ਵੀ ਸ਼ਰਾਬ ਵਰਤਾਈ ਗਈ ਸੀ।

### ਨਿਕਚੂ ਸ਼ਰਾਬੀ

ਆਸਟਰੇਲੀਆ ਦੀ ਇਕ ਸਰਕਾਰੀ ਰਿਪੋਰਟ ਅਨੁਸਾਰ ਆਸਟਰੇਲੀਆ ਦੇ 12 ਤੋਂ 17 ਸਾਲ ਦੇ ਬੱਚਿਆਂ 'ਚੋਂ 9 ਫੀਸਦੀ ਤੋਂ ਵੱਧ ਬੱਚੇ ਪਿਅੱਕੜ ਹੋ ਜਾਂਦੇ ਹਨ। ਰਿਪੋਰਟ ਮੁਤਾਬਕ ਇਨ੍ਹਾਂ ਬੱਚਿਆਂ ਦਾ ਕਹਿਣਾ ਹੈ ਕਿ ਉਹ ਇਕ ਮਹੀਨੇ ਵਿਚ ਇਕ ਤੋਂ ਵਧ ਵਾਰ "ਬਹੁਤ ਪੀਂਦੇ" ਹਨ। ਇਸ ਉਮਰ ਦੇ ਦੋ ਫੀਸਦੀ ਬੱਚੇ ਤਾਂ ਏਨੀ ਸ਼ਰਾਬ ਪੀਂਦੇ ਹਨ ਕਿ ਉਹ ਸੁਰਤ ਗੁਆ ਬਹਿੰਦੇ ਹਨ।

### ਟੇਪ ਰਿਕਾਰਡ

ਇਕ ਸਰਵੇ ਮੁਤਾਬਕ ਬਹੁਤ ਸਾਰੇ ਬਰਤਾਨਵੀ ਵਿਉਪਾਰੀ ਲੋੜ ਨਾਲੋਂ ਵਧ ਸ਼ਰਾਬ ਪੀਂਦੇ ਹਨ। ਲੰਡਨ ਵਿਚ ਮੈਂਤਸਲੇ ਕਲਿਨਿਕ ਦੇ ਡਾਕਟਰ ਟੈਰੈਂਸ ਸਪਾਰਟਚੀ ਨੇ ਸਰਵੇ ਕਰਨ ਵਾਲਿਆ ਨੂੰ ਦਸਿਆ: "ਮੈਂ ਇਕ ਬੰਦੇ ਨੂੰ ਜਾਣਦਾ ਹਾਂ ਜਿਹੜਾ ਆਪਣੀ ਸਾਰੀ ਗੱਲਬਾਤ ਟੇਪ ਰਿਕਾਰਡ ਕਰ ਲੈਂਦਾ ਹੈ ਕਿਉਂਕਿ ਇਹ ਹਰ ਵੇਲੇ ਏਨਾ ਸ਼ਰਾਬੀ ਹੁੰਦਾ ਹੈ ਕਿ ਇਸ ਨੂੰ ਕੋਈ ਗੱਲ ਚੇਤੇ ਨਹੀਂ ਹੁੰਦੀ।

### ਸ਼ਰਾਬੀ ਲਾਣਾ

ਪੱਛਮੀ ਜਰਮਨੀ ਦੇ 20 ਲੱਖ ਤੋਂ ਵਧ ਸ਼ਹਿਰੀ ਆਦੀ ਪਿਅੱਕੜ ਹਨ ਅਤੇ ਉੱਤਰੀ ਰਾਇਲ-ਵੈਜ਼ਟਫਾਲੀਅਨ ਸਟੇਟ ਹੈਲਥ ਮੰਤਰਾਲੇ ਵਲੋਂ ਜਾਰੀ ਕੀਤੇ ਗਏ ਇਕ ਬਿਆਨ ਮੁਤਾਬਕ ਅਗਲੇ ਤਿੰਨ ਚਾਰ ਸਾਲਾਂ ਵਿਚ ਆਦੀ ਪਿਅੱਕੜਾਂ ਦੀ ਗਿਣਤੀ 60 ਲੱਖ ਹੋ ਜਾਣ ਦੀ ਸੰਭਾਵਨਾ ਹੈ। ਬਿਆਨ ਮੁਤਾਬਕ ਪਿਛਲੇ ਚਾਰ ਸਾਲਾਂ ਦੌਰਾਨ ਪੱਛਮੀ ਜਰਮਨੀ ਵਿਚ ਸ਼ਰਾਬ ਦੀ ਖਪਤ ਤਿਗੁਣੀ ਹੋ ਗਈ ਹੈ।

# ਸਮਾਚਾਰ—

## ਪੰਜਾਬੀ ਸਾਹਿਤ ਸਭਾ ਸਮਰਾਲਾ
## ਕਹਾਣੀ ਗੋਸ਼ਟੀ ਅਤੇ ਕਹਾਣੀ ਦਰਬਾਰ

ਪੰਜਾਬੀ ਸਾਹਿਤ ਸਭਾ ਸਮਰਾਲਾ ਵਲੋਂ ਮਿਤੀ 7 ਮਾਰਚ 1976 ਨੂੰ ਪੰਜਾਬੀ ਸਾਹਿਤ ਸਭਾ ਸਮਰਾਲਾ ਦੇ ਪਰਧਾਨ ਪ੍ਰੋ: ਹਮਦਰਦਵੀਰ ਨੌਸ਼ਹਿਰਵੀ ਦੇ ਪ੍ਰਬੰਧ ਹੇਠ ਸਮਰਾਲਾ ਵਿਖੇ ਇਕ ਉੱਚੇ ਪੱਧਰ ਦੀ ਕਹਾਣੀ ਗੋਸ਼ਟੀ ਅਤੇ ਕਹਾਣੀ ਦਰਬਾਰ ਦਾ ਪ੍ਰਬੰਧ ਕੀਤਾ ਗਿਆ। ਇਸ ਵਿਸ਼ਾਲ ਤੇ ਪੰਜਾਬ ਪੱਧਰ ਦੇ ਦਰਬਾਰ ਦੀ ਪਰਧਾਨਗੀ ਸੁਖਪਾਲਵੀਰ ਸਿੰਘ 'ਹਸਰਤ' ਸੰਪਾਦਕ 'ਜਾਗ੍ਰਿਤੀ ਚੰਡੀਗੜ੍ਹ ਨੇ ਕੀਤੀ। ਗੋਸ਼ਟੀ ਪੇਪਰ — "ਨਵੀਂ ਪੰਜਾਬੀ : ਕੁਝ ਨਿਖਰਦੇ ਚਿਹਰੇ"— ਪ੍ਰੋ: ਸ: ਨ: ਸੇਵਕ ਨੇ ਪੜ੍ਹਿਆ। ਇਸ ਤੋਂ ਬਾਅਦ ਵਿਸ਼ਾਲ ਕਹਾਣੀ ਦਰਬਾਰ ਵਿਚ ਕਰਮਵਾਰ ਇਹਨਾਂ ਕਹਾਣੀਕਾਰਾਂ ਨੇ ਆਪਣੀਆਂ ਕੰਵਾਰੀਆਂ ਅਤੇ ਅਛੂਤੀਆਂ ਕਹਾਣੀਆਂ ਪੜ੍ਹੀਆਂ :- ਬੰਬਾ ਕੁਲਵੰਤ, ਪ੍ਰੋ: ਤਰਸਪਾਲ ਬੰਗਾ, ਅੰਮ੍ਰਿਤ ਰਾਮਪੁਰੀ, ਪ੍ਰੋ: ਤੇਜਵੰਤ ਮਾਨ ਮਲੇਰਕੋਟਲਾ, ਗੁਰਮੇਲ ਮਡਾਹੜ ਸੰਗਰੂਰ ਪ੍ਰੋ: ਚਰਨਜੀਤ ਸਿੰਘ ਸੁਨਾਮ, ਪ੍ਰੋ: ਚਾਨਣ ਸਿੰਘ ਨਿਰਮਲ ਗੁਰਦਾਸਪੁਰ, ਗੁਰਦਿਆਲ ਦਲਾਲ ਦੋਰਾਹਾ, ਰੁਪਿੰਦਰਜੀਤ ਪਟਿਆਲਾ, ਕੁਲਵੰਤ ਨੀਲੋਂ, ਹਮਦਰਦਵੀਰ ਨੌਸ਼ਹਿਰਵੀ। ... ...ਵਕਤ ਘਟ ਹੋਣ ਕਰਕੇ ਰਣਜੀਤ ਰਾਹੀ, ਸੁਰਿੰਦਰ ਰਾਮਪੁਰੀ, ਹਰਬੰਸ ਰਾਮਪੁਰੀ, ਤਰਸੇਮ ਗਗਨਦੀਪ, ਅਸੀਮ ਕੋਟਾਲਵੀ, ਉਪਕਾਰ ਉਟਾਲਵੀ, ਅਮਰ ਆਫਤਾਬ ਆਦਿ ਕਹਾਣੀਕਾਰ ਆਪਣੀਆਂ ਕਹਾਣੀਆਂ ਨਾ ਪੜ੍ਹ ਸਕੇ। ਪ੍ਰੋ: ਸੇਵਕ ਦੇ ਪੇਪਰ ਉਤੇ ਬੜੀ ਹੀ ਭਖਵੀਂ ਬਹਿਸ ਹੋਈ। ਸ ਹਿਤਕ ਬਹਿਸ ਦਾ ਆਰੰਭ ਪ੍ਰੋ: ਸ਼ਾਮ ਸਿੰਘ ਖਾਲਸਾ ਕਾਲਜ ਲੁਧਿਆਣਾ ਨੇ ਕੀਤਾ। ਬਹਿਸ ਵਿਚ ਕੁਲਵੰਤ ਨੀਲੋਂ, ਪ੍ਰੋ: ਤਰਸਪਾਲ, ਰਘਬੀਰ ਸਿੰਘ ਭਰਤ ਪ੍ਰੋ: ਤੇਜਵੰਤ ਮਾਨ, ਅੰਮ੍ਰਿਤ ਰਾਮਪੁਰੀ, ਪ੍ਰੋ: ਹਮਦਰਦਵੀਰ ਨੌਸ਼ਹਿਰਵੀ, ਮੋਹਨ-ਦੀਪ, ਪੰਜੇਟਾ, ਸਾਧੂ ਸਿੰਘ, ਹਰਵਿੰਦਰ, ਸੁਖਮਿੰਦਰ ਬਿਹਾਰੀ ਲਾਲ ਸੱਦੀ ਅਮਲੋਕ ਸਿੰਘ ਮਹਿੰਦਰ ਕੈਦੀ, ਸਖਦੇਵ ਸਿੰਘ ਆਦਿ ਨੇ ਭਾਗ ਲਿਆ। ਪ੍ਰੋ: ਸ: ਨ: ਸੇਵਕ ਨੇ ਬਹਿਸ ਦਾ ਉੱਤਰ ਦਿਤਾ। ਪ੍ਰੋ: ਹਮਦਰਦਵੀਰ ਨੌਸ਼ਹਿਰਵੀ ਨੇ ਪੰਜਾਬ ਦੇ ਹਰ ਜ਼ਿਲੇ ਵਿਚੋਂ ਆਏ ਕਹਾਣੀਕਾਰਾਂ ਦਾ ਧਨਵਾਦ ਕਰਦਿਆਂ ਹੋਇਆਂ ਸੂਚਨਾ ਦਿਤੀ ਕਿ ਅਪ੍ਰੈਲ ਵਿਚ ਪੰਜਾਬ ਸਾਹਿਤ ਸਭਾ ਸਮਰਾਲਾ ਵਲੋਂ ਪੰਜਾਬ ਪੱਧਰ ਦੀ ਕਾਵਿ ਗੋਸ਼ਟੀ ਦਾ ਪ੍ਰਬੰਧ ਕੀਤਾ ਜਾਵੇਗਾ।

—ਅਸੀਮ ਕੋਟਾਲਵੀ ਪਰਚਾਰ ਸਕੱਤਰ ਪੰਜਾਬੀ ਸਾਹਿਤ ਸਭਾ ਸਮਰਾਲਾ (ਪੰਜਾਬ)

## ● ਭਮਰਾ ਅਤੇ ਰੀਹਲ ਜੀ ਦੀ ਭਾਰਤ ਫੇਰੀ ●

ਅਦਾਰਾ 'ਵਰਿਆਮ' ਆਪਣੇ ਦਫਤਰ ਆਈਆਂ ਇੰਗਲੈਂਡ ਦੀਆਂ ਦੋ ਸ਼ਖਸੀਅਤਾਂ ਦਾ ਸੁਆਗਤ ਕਰਕੇ ਬੜਾ ਖੁਸ਼ ਹੋਇਆ ਹੈ ਇਹ ਹਨ ਸ: ਖੜਕ ਸਿੰਘ ਭਮਰਾ ਤੇ ਸ: ਪ੍ਰੀਤਮ ਸਿੰਘ ਰੀਹਲ :

ਇੰਗਲੈਂਡ ਵਿਚ ਵਸਦੇ ਭਾਰਤੀਆਂ ਦੀ ਉਘੀ ਸ਼ਖਸੀਅਤ ਅਤੇ ਅਨੇਕਾਂ ਹੀ ਸਮਾਜੀ ਸਰਗਰ-ਮੀਆਂ ਦੇ ਰੂਹੇ ਰਵਾਂ ਸ: ਖੜਕ ਸਿੰਘ ਭਮਰਾ ਅਜ ਕਲ ਭਾਰਤ ਆਏ ਹੋਏ ਹਨ। ਭਮਰਾ ਸਾਹਿਬ ਕਮਿਊਨਿਟੀ ਰਿਲੇਸ਼ਨ ਬੋਰਡ ਮੇਡਨ ਹੈਡ ਦੇ ਅਗਜ਼ੈਕਟਿਵ ਦੇ ਮੈਂਬਰ ਹਨ। ਇਜੇ ਤਰ੍ਹਾਂ ਉਹ ਮੇਡਨ ਹੈਡ ਦੀ ਲੇਬਰ ਪਾਰਟੀ ਦੇ ਵੀ ਅਗਜ਼ੈਕਟਿਵ ਦੇ ਮੈਂਬਰ ਹਨ। ਪਹਿਲਾਂ ਈਸਟ ਅਫਰੀਕਾ ਅਤੇ ਹੁਣ ਯੂ: ਕੇ: ਵਿਚ ਨਾਮਧਾਰੀ ਅਤੇ ਰਾਮਗੜ੍ਹੀਆ ਸੰਸਥਾਵਾਂ ਦੇ ਬਹੁਤ ਸਿਰਕਢ ਰੁਕਨ ਹਨ। ਰਾਮਗੜੀਆ ਐਜੂਕੇਸ਼ਨ ਕੌਂਸਲ ਫਗਵਾੜਾ ਦੇ ਲਾਈਫ ਮੈਂਬਰ ਹਨ। ਆਪ ਅਗਾਂਹ ਵਧੂ ਵਿਚਾਰਾਂ ਦੇ ਉਤਸ਼ਾਹੀ ਸਜਨ ਹਨ। ਯੂ: ਕੇ: ਵਿਚ ਭਾਰਤੀਆਂ ਦੀਆਂ ਸਰਗਰਮੀਆਂ ਵਿਚ ਆਪ ਸਦਾ ਹੀ ਅਗੇ ਅਗੇ ਰਹੇ ਹਨ। ਭਾਰਤ ਵਿਚੋਂ ਇੰਗਲੈਂਡ ਜਾਣ ਵਾਲੇ ਪੰਜਾਬੀ ਨੇਤਾ ਜਿਵੇਂ ਸ: ਬ: ਕਰਨੈਲ ਸਿੰਘ, ਜਨਰਲ ਮੋਹਨ ਸਿੰਘ, ਸ: ਉਮਰਾਓ ਸਿੰਘ ਮੰਤਰੀ, ਸ: ਮਹਿੰਦਰ ਸਿੰਘ ਗਿਲ ਐਮ: ਪੀ:, ਕਾਮਰੇਡ ਜਗਜੀਤ ਸਿੰਘ ਅਨੰਦ ਐਮ ਪੀ: ਅਤੇ ਹੋਰ ਨੇਤਾ ਵੀ ਭਮਰਾ ਸਾਹਿਬ ਦੇ ਨਿਵਾਸ ਤੇ ਜਰੂਰ ਹੋ ਕੇ ਆਉਂਦੇ ਰਹੇ ਹਨ। ਭਾਰਤ ਦੇ ਦੌਰੇ ਸਮੇਂ ਉਹਨਾਂ ਦੇਸ਼ ਦੇ ਉਘੇ ਨੇਤਾਵਾਂ ਨਾਲ ਮੁਲਾਕਾਤ ਕਰਕੇ ਵਿਚਾਰ ਵਟਾਂਦਰਾ ਕੀਤਾ।

ਸ: ਪ੍ਰੀਤਮ ਸਿੰਘ ਰੀਹਲ ਸਮੁਚੇ ਯੂ: ਕੇ: ਦੀ ਨਾਮ-ਧਾਰੀ ਸੰਗਤ ਦੇ ਬੜੇ ਧੜਲੇਦਾਰ ਪ੍ਰਧਾਨ ਹਨ। ਪੰਥ ਅਤੇ ਦੇਸ਼ ਵਾਸਤੇ ਸੇਵਾ ਦੀ ਲਗਨ ਬਹੁਤ ਹੈ। ਭਾਰਤ ਵਿਚ ਗਿਆਨੀ ਜ਼ੈਲ ਸਿੰਘ ਜੀ ਨੇ ਇਹਨਾਂ ਨੂੰ ਜੀਓ ਆਇਆ ਆਖਿਆ ਤੇ ਬਹੁਤ ਸਨਮਾਨਿਆ। ਅਫਰੀਕਾ ਅਤੇ ਇੰਗਲੈਂਡ ਦੀ ਰਾਮਗੜੀਆ ਬਰਾਦਰੀ ਵਿਚ ਬਹੁਤ ਲੋਕ ਪ੍ਰੀਯ ਹਨ :

'ਵਰਿਆਮ' ਦੀ ਕਾਮਯਾਬੀ ਤੋਂ ਪ੍ਰਭਾਵਤ ਹੋ ਕੇ ਇਹਨਾਂ ਦੋਹਾਂ ਸਜਨਾਂ ਨੇ 'ਵਰਿਆਮ' ਵਾਸਤੇ ਹਰ ਪ੍ਰਕਾਰ ਦੀ ਸਹਾਇਤਾ ਦੇਣ ਦਾ ਭਰੋਸਾ ਦੁਆਇਆ : —

(ਸੰਪਾਦਕ)

ਕਿਸੇ ਕੰਮ ਰਾਜਪੁਰਾ ਆਇਆ ਸਾਂ ਕਿ ਇਕ ਮਿੱਤਰ ਦੇ ਘਰ ਤੁਹਾਡਾ ਪਰਚਾ "ਵਰਿਆਮ" ਦੇਖਿਆ। ਪਰਚਾ ਪੜ੍ਹ ਕੇ ਮਹਿਸੂਸ ਹੋਇਆ ਕਿ "ਵਰਿਆਮ" ਸਚਮੁਚ ਵਰਿਆਮ ਹੈ। ਪਰ ਕੁਝ ਕੁ ਗੱਲਾਂ ਇਸ ਵਿਚ ਖਟਕਦੀਆਂ ਵੀ ਹਨ ਅਤੇ ਕੁਝ ਊਣਤਾਈਆਂ ਵੀ ਹਨ। ਕਵਿਤਾ ਵਿਭਾਗ ਬਹੁਤ ਲਿੱਸਾ ਲਿੱਸਾ ਲਗਿਆ, ਲੇਖ ਚੰਗੇ ਸਨ, ਪਰ ਲੰਬਾਈ ਜ਼ਰੂਰ ਖਟਕਦੀ ਸੀ, ਖੇਡਾਂ ਦੇ ਕਾਲਮ ਵਿਚ ਮੈਚਾਂ ਦੇ ਵੇਰਵੇ ਦੇਣ ਦੀ ਥਾਂ ਜੇਕਰ ਖੇਡਾਂ ਵਿਚ ਸੁਧਾਰ ਬਾਰੇ ਆਲੋਚਨਾਤਮਕ ਲੇਖ ਦਿਤੇ ਜਾਣ ਤਾਂ ਬਹੁਤ ਚੰਗਾ ਹੋਵੇਗਾ।

ਅਜਕਲ੍ਹ ਦੇ ਜ਼ਮਾਨੇ ਵਿਚ ਪੰਜਾਬੀ ਪਰਚਾ ਕੱਢਣਾ ਅਤੇ ਫੇਰ ਉਸ ਨੂੰ ਜਾਰੀ ਰਖਣਾ ਸਚਮੁਚ ਵਰਿਆਮਤਾ ਹੈ। ਸ਼ਾਲਾ ਵਰਿਆਮ ਅੱਗੇ ਹੀ ਅੱਗੇ ਵਧਦਾ ਜਾਏ ਤੇ ਸਫਲਤਾ ਉਸ ਦੇ ਪੈਰ ਚੁੰਮੇ।

ਮਾਤਾ ਸੁੰਦਰੀ ਰੋਡ ਦਿੱਲੀ। —ਰਣਜੀਤ ਸਿੰਘ

---

ਮਾਰਚ 76 ਦਾ "ਵਰਿਆਮ" ਆਪਣੇ ਪਿਛਲੇ ਅੰਕਾਂ ਵਿਚ ਇਕ ਕਦਮ ਹੋਰ ਅਗੇਰੇ ਸੀ। ਜਿਸ ਵਿਚ ਸ਼ਾਮਲ ਲੇਖਾਂ ਦੀ ਵੰਨ-ਸੁਵੰਨਤਾ ਇਸ ਵਾਰ ਦੀ ਖਾਸ ਚੰਗੀ ਗੱਲ ਸੀ। ਸ਼ਹੀਦ ਭਗਤ ਸਿੰਘ ਬਾਰੇ ਤੁਹਾਡਾ ਲੇਖ ਯਕੀਨਨ ਕਾਫ਼ੀ ਸ਼ਲਾਘਾ ਦਾ ਹੱਕਦਾਰ ਹੈ। ਤੁਹਾਡੇ ਲੇਖ ਵਿਚਲਾ ਭਗਤ ਸਿੰਘ ਆਪਣੀ ਸ਼ਖਸੀਅਤ ਦੇ ਪੂਰੇ ਨਿਖਾਰ ਵਿਚ ਸਾਹਮਣੇ ਆਉਂਦਾ ਹੈ। ਕੁਝ ਲੋਕਾਂ ਵਲੋਂ ਭਗਤ ਸਿੰਘ ਦਾ ਮੂੰਹ-ਮੱਥਾ ਵਿਗਾੜਨ ਦਾ ਜੋ ਜਤਨ ਕੀਤਾ ਜਾਂਦਾ ਹੈ, ਉਸ ਦੇ ਪ੍ਰਸੰਗ ਵਿਚ ਤੁਹਾਡਾ ਲੇਖ ਇਕ ਵਧੀਆ ਉੱਦਮ ਹੈ।

ਇਸ ਅੰਕ ਵਿਚ ਹੋਰ ਚੰਗੀਆਂ ਰਚਨਾਵਾਂ ਵਿਚ ਰਸੂਲ ਹਮਜ਼ਾਤੋਵ ਦੀਆਂ ਰਚਨਾਵਾਂ ਕਵੀ ਜੀ ਦਾ "ਸਭਿਆਚਾਰਕ ਰਾਜਧਾਨੀ" ਦਲਬੀਰ ਦੀ ਧਰਮਰਾਜ ਨਾਲ ਮੁਲਾਕਾਤ ਸ਼ਾਮਲ ਹਨ। ਹੋਲੀ ਬਾਰੇ ਲੇਖ ਕੁਝ ਰੋਜ਼ਾਨਾ ਅਖਬਾਰਾਂ ਵਿਚ ਵੀ ਪੜ੍ਹਿਆ ਹੈ।

ਹੁਣ ਇਹ ਗੱਲ ਪੱਕੀ ਹੈ ਕਿ "ਵਰਿਆਮ" ਦੇ ਆਉਂਦੇ ਅੰਕ ਜ਼ਰੂਰ ਨਵੀਆਂ ਪੱਧਤਾਂ ਨੂੰ ਛੋਹਣਗੇ।

ਖੰਨਾ ਮੰਡੀ —ਸਤਵਿੰਦਰ ਕੌਰ

---

ਮਾਰਚ ਦਾ ਵਰਿਆਮ ਪੜ੍ਹਿਆ। ਬਾਹਰਲੇ ਟਾਈਟਲ ਨੇ ਹੀ ਏਨਾ ਪ੍ਰਭਾਵਤ ਕੀਤਾ ਕਿ ਦਿਲ ਮੋਹ ਲਿਆ। ਪਰ ਅੰਦਰਲਾ ਮੈਟਰ ਵੀ ਏਨਾ ਵਧੀਆ ਸੀ ਕਿ ਆਖਰੀ ਸਫੇ ਤਕ ਪੜ੍ਹੇ ਬਿਨਾਂ ਛੱਡਿਆ ਹੀ ਨਾ ਜਾ ਸਕਿਆ। ਸ਼ਹੀਦ ਭਗਤ ਸਿੰਘ ਬਾਰੇ ਤੁਹਾਡਾ ਲੇਖ ਅਤੇ ਅੰਗੋਲਾ ਬਾਰੇ ਬਲਜੀਤ ਪੰਨੂੰ ਦਾ ਲੇਖ ਬਹੁਤ ਪ੍ਰਭਾਵਸ਼ਾਲੀ ਅਤੇ ਖੋਜ ਭਰਪੂਰ ਸਨ। ਕੇ. ਐਲ. ਗਰਗ ਦੀ ਕਹਾਣੀ ਅਤੇ ਸਰਵਣ ਰਾਹੀ ਦੀ ਗਜ਼ਲ ਪਸੰਦ ਆਈ।

ਪਰਚੇ ਦਾ ਬਾਕੀ ਮੈਟਰ ਵੀ ਚੰਗਾ ਹੈ, ਪਰ ਬਾਸੀ ਮੈਟਰ ਨਾ ਪਾਉ ਤਾਂ ਚੰਗਾ ਹੈ। ਪਰਚੇ ਨੂੰ ਹੋਰ ਜ਼ਿਆਦਾ ਬਹੁ ਰੰਗਾ ਬਨਾਉਣ ਦਾ ਯਤਨ ਕਰੋ। ਵਰਿਆਮ ਬਣ ਕੇ ਨਿੱਤਰੇ ਹੋ, ਵਰਿਆਮ ਬਣ ਕੇ ਅਗੇ ਵਧੋ।

ਭਾਰਗੋ ਕੈਂਪ, ਜਲੰਧਰ —ਗੁਰਨਾਮ ਸਿੰਘ

---

"ਵਰਿਆਮ" ਦਾ ਮਾਰਚ ਅੰਕ ਵੇਖਿਆ। ਕਹਾਣੀਆਂ ਵਿਚੋਂ ਕੇ. ਐਲ. ਗਰਗ ਦੀ ਕਹਾਣੀ ਤਾਂ ਵਧੀਆ ਹੈ, ਪਰ ਨਾਮ ਨਹੀਂ ਜਚਿਆ, ਲੇਖ ਦਾ ਹੈਡਿੰਗ ਜਾਪਦਾ ਹੈ। ਅੰਗੋਲਾ ਬਾਰੇ ਲੇਖ ਬਲਜੀਤ ਪੰਨੂੰ ਨੇ ਅੰਕੜੇਬਾਜ਼ੀ ਨਾਲ ਭਰ ਕੇ ਬੋਝਲ ਕਰ ਦਿਤਾ ਹੈ। ਜਿਹਨੇ ਅੰਗੋਲਾ ਬਾਰੇ ਕੁਝ ਜਾਨਣਾ ਹੀ ਹੋਵੇ, ਇਸ ਨੂੰ ਜ਼ਰੂਰ ਕੁਝ ਜਾਣਕਾਰੀ ਦਿੰਦਾ ਹੈ, ਆਮ ਪਾਠਕ ਦੇ ਮਨ ਨਹੀਂ ਚੜ੍ਹਦਾ।

ਰਸੂਲ ਹਮਜ਼ਾਤੋਵ ਦੀਆਂ ਲਿਖਤਾਂ ਦੀਆਂ ਕਿਆ ਬਾਤਾਂ! ਇਸ ਦਾ ਤਾਂ ਕੁਝ ਹੋਰ ਵੀ ਛਾਪਦੇ ਰਿਹਾ ਕਰੋ। ਸੰਗੀਤ ਬਾਰੇ ਪ੍ਰੋ: ਜੋਗਿੰਦਰ ਬਾਵਰਾ ਤੇ ਕਵੀ ਜੀ ਦੇ ਲੇਖ ਦਿਲਚਸਪ ਹਨ। ਪਰਚੇ ਦੀ ਛਪਾਈ ਤੇ ਟਾਈਟਲ ਵੀ ਚੰਗਾ ਹੈ। ਸ਼ਾਲਾ! "ਵਰਿਆਮ" ਅਗਾਂਹ ਹੀ ਅਗਾਂਹ ਵਧਦਾ ਜਾਵੇ।

ਜੰਡਿਆਲਾ ਗੁਰੂ —ਸ਼ਮਸ਼ੇਰ ਸਿੰਘ

Registered : P/JL—76 MONTHLY WARIAM April, May 19
Registered with the registrar of News Papers for India No. 26453/75

# ਸਜਨਾਂ ਅਗੇ ਬੇਨਤੀ

ਪਿਆਰੇ ਸਜਨੋਂ ! ਹਥਲੇ ਅੰਕ ਦੇ ਨਾਲ ਤੁਸਾਂ ਵਰਿਆਮ ਦੇ ਛੇ ਸੱਤ ਅੰਕ ਪੜ੍ਹ ਲਏ ਹਨ। ਤੁਹਾਡੀਆਂ ਚਿਠੀਆਂ ਅਤੇ ਸੁਨੇਹਿਆਂ ਤੋਂ ਪਤਾ ਲਗਦਾ ਹੈ ਕਿ ਤੁਸੀਂ ਵਰਿਆਮ ਨੂੰ ਬਹੁਤ ਪਸੰਦ ਕੀਤਾ ਹੈ ਅਤੇ ਇਸ ਦੀ ਕਾਮਯਾਬੀ ਦੀ ਦਿਲੋਂ ਕਾਮਨਾ ਕੀਤੀ ਹੈ।

ਸਾਡੇ ਵਾਕਫਕਾਰਾਂ, ਮਿਤਰਾਂ, ਸੁਨੇਹੀਆਂ, ਸਜਨਾਂ ਅਤੇ ਰਿਸ਼ਤੇਦਾਰਾਂ ਦਾ ਘੇਰਾ ਬਹੁਤ ਵਿਸ਼ਾਲ ਹੈ। ਇਸ ਗਲ ਦਾ ਸਾਨੂੰ ਬਹੁਤ ਮਾਨ ਹੈ।

ਤੁਹਾਡੇ ਸਾਰਿਆਂ ਪ੍ਰਤੀ ਸਾਡੇ ਦਿਲ ਵਿਚ ਅਥਾਹ ਪ੍ਰੇਮ ਅਤੇ ਸਤਿਕਾਰ ਦੇ ਬਾਵਜੂਦ ਅਸੀਂ ਸਨਿਮਰ ਅਰਜ਼ ਕਰਨਾ ਚਾਹੁੰਦੇ ਹਾਂ ਕਿ 'ਵਰਿਆਮ' ਦਾ ਪਰਚਾ ਕਿਸੇ ਨੂੰ ਵੀ ਮੁਫਤ ਭੇਜਣਾ ਬਹੁਤ ਮੁਸ਼ਕਿਲ ਹੈ। ਇਸ ਵਾਸਤੇ ਇਹ ਕੇਵਲ ਉਹਨਾਂ ਨੂੰ ਜਾਰੀ ਕੀਤਾ ਗਿਆ ਹੈ ਜਿਨ੍ਹਾਂ ਦੇ ਚੰਦੇ ਪਹੁੰਚ ਗਏ ਹਨ। ਜਿਨ੍ਹਾਂ ਸਜਨਾਂ ਨੇ 'ਵਰਿਆਮ' ਦੂਸਰੇ ਗਾਹਕਾਂ ਕੋਲੋਂ ਲੈ ਕੇ ਪੜ੍ਹਿਆ ਅਤੇ ਸਲਾਹਿਆ ਵੀ ਹੈ ਉਹਨਾਂ ਨੂੰ ਚਾਹੀਦਾ ਹੈ ਕਿ ਉਹ ਸਾਡੀ ਜ਼ਾਤੀ ਪਹੁੰਚ ਨੂੰ ਨਾ ਉਡੀਕਣ ਸਗੋਂ ਝੱਟਪਟ ਆਪਣੇ ਚੰਦੇ ਭੇਜਣ ਅਤੇ ਹੋਰਨਾਂ ਸਜਨਾਂ ਮਿਤਰਾਂ ਪਾਸੋਂ ਭਿਜਵਾਉਣ। ਤੁਸੀਂ ਇਹ ਨਾ ਉਡੀਕੋ ਕਿ ਅਸੀਂ ਤੁਹਾਨੂੰ ਗਾਹਕ/ਮੈਂਬਰ ਬਣਨ ਲਈ ਤੁਹਾਡੇ ਕੋਲ ਪੁਜ ਕੇ ਕਹੀਏ ਜਾਂ ਲਿਖੀਏ ਸਗੋਂ ਆਪਣਾ ਚੰਦਾ ਕੇਵਲ 12/ ਰੁਪਏ ਮਨੀਆਰਡਰ ਰਾਹੀਂ ਭੇਜ ਕੇ ਇਸ ਦੇ ਸਾਲਾਨਾ ਗਾਹਕ ਬਣੋ।

ਜੇ ਤੁਸੀਂ ਸਰਦੇ ਪੁਜਦੇ ਹੋ ਤਾਂ 200/ ਰੁਪਏ ਦੇ ਕੇ ਵਰਿਆਮ ਦੇ ਜੀਵਨ ਸਾਥੀ ਬਣੋ।

ਜੇ ਤੁਸੀਂ ਕਾਰੋਬਾਰੀ ਸਜਨ ਜਾਂ ਉਦਯੋਗਪਤੀ ਹੋ ਤਾਂ ਆਪਣੀ ਫਰਮ, ਕਾਰਖਾਨੇ, ਦੁਕਾਨ ਇਤਿਆਦਿਕ ਦੇ ਇਸ਼ਤਿਹਾਰ ਦੇ ਕੇ ਆਪਣੇ ਕਾਰੋਬਾਰ ਵਿਚ ਵਾਧਾ ਵੀ ਕਰੋ ਤੇ ਆਪਣੇ ਪਿਆਰੇ ਪਰਚੇ ਦੀ ਸਹਾਇਤਾ ਵੀ ਕਰੋ। ਧਨਵਾਦੀ ਹੋਵਾਂਗਾ।

—ਜਗਦੀਸ਼ ਸਿੰਘ

ਐਡੀਟਰ, ਪ੍ਰਿੰਟਰ ਤੇ ਪ੍ਰਕਾਸ਼ਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।